# ਵਿਰਸਾ



ਨੇਵੀ ਦੇ ਬਾਗੀ, ਪੁਲਸ ਦੇ ਘੇਰੇ ਵਿਚ
ਬੰਬੇ (ਮੁੰਬਈ) 20 ਫਰਵਰੀ, 1946 (ਸ਼ਾਮ 3.30 ਵਜੇ)

---

ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ

ਦੀ

ਇਤਿਹਾਸ ਸਬ-ਕਮੇਟੀ ਦਾ ਬੁਲੇਟਿਨ

---

ਅੰਕ ਨੰ. 20 ਨਵੰਬਰ 2022 ਸਹਾਇਤਾ ਰਾਸ਼ੀ : 50/-

Sri Satguru Jagjit Singh Ji eLibrary NamdhariElibrary@gmail.com

## ਸੰਪਾਦਕੀ ਬੋਰਡ

ਸੰਪਾਦਕ - ਹਰਵਿੰਦਰ ਭੰਡਾਲ
ਸਹਿ- ਸੰਪਾਦਕ - ਚਰੰਜੀ ਲਾਲ ਕੰਗਣੀਵਾਲ
ਸਹਿਯੋਗੀ ਸੰਪਾਦਕ - ਵਿਜੇ ਬੰਬੇਲੀ

## ਅੰਦਰ ਦੀ ਝਾਤ



ਕੀਮਤ : 50 ਰੁਪਏ

ਪ੍ਰਕਾਸ਼ਕ
ਇਤਿਹਾਸ ਸਬ ਕਮੇਟੀ,
ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ।

Sri Satguru Jagjit Singh Ji eLibrary NamdhariElibrary@gmail.com

SJS eLibrary
Namdhari eLibrary
archive.org/details/Namdhari
NamdhariElibrary@gmail.com

## ਵਿਰਸਾ ਦੀ ਮੁੜ ਆਮਦ

ਦੇਸ਼ ਭਗਤ ਯਾਦਗਾਰ ਹਾਲ ਦੀ ਤਾਮੀਰ ਹੋਣ ਸਮੇਂ ਕਮੇਟੀ ਦੇ ਬੁਲਾਰੇ ਵਜੋਂ ਪੀਪਲਜ਼ ਪਾਥ, ਦੇਸ਼ ਭਗਤ ਯਾਦਾਂ, ਬੁਲੇਟਨ, ਹੈਰੀਟੇਜ ਅਤੇ ਮਗਰੋਂ ਵਿਰਸਾ ਦੇ ਅੰਕ ਸਮੇਂ-ਸਮੇਂ ਅਨੁਸਾਰ ਕਮੇਟੀ ਦੇ ਵਿੰਗ ਸੰਪਾਦਕੀ ਬੋਰਡ ਵਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਰਹੇ। ਐਨ. ਕੇ. ਜੋਸ਼ੀ, ਬਾਬਾ ਗੁਰਮੁਖ ਸਿੰਘ ਲਲਤੋਂ, ਬਾਬਾ ਮੁਨਸ਼ਾ ਸਿੰਘ ਦੁਖੀ, ਹਰਭਜਨ ਸਿੰਘ ਪੱਪੀ, ਗੁਰਬਖਸ ਸਿੰਘ ਬਨੂੰਆਣਾ, ਕਾ. ਚੈਨ ਸਿੰਘ ਚੈਨ, ਕਾ. ਨੌਨਿਹਾਲ ਸਿੰਘ ਕ੍ਰਮਵਾਰ ਇਹਨਾਂ ਨੂੰ ਛਪਾਉਣ ਦੀ ਜਿੰਮੇਵਾਰੀ ਨਿਭਾਉਂਦੇ ਰਹੇ। ਇਹਨਾਂ ਦੇ ਵਿਛੋੜੇ ਨਾਲ ਇਹ ਵਿਰਸਾ ਵੀ ਛਪਣੋਂ ਬੰਦ ਹੋ ਗਿਆ। ਵਿਰਸਾ ਦਾ ਆਖਰੀ ਅੰਕ 2012 ਵਿਚ ਛਪਿਆ ਸੀ। ਹੁਣ ਵਿਰਸਾ ਅੰਕ ਮੁੜ ਸ਼ੁਰੂ ਕਰਨ ਲਈ ਕਮੇਟੀ ਵਲੋਂ ਨਵਾਂ ਸੰਪਾਦਕੀ ਮੰਡਲ ਚਰੰਜੀ ਲਾਲ ਕੰਗਣੀਵਾਲ, ਹਰਵਿੰਦਰ ਭੰਡਾਲ ਅਤੇ ਵਿਜੈ ਬੰਬੇਲੀ ਉਤੇ ਆਧਾਰਿਤ ਬਣਾ ਕੇ ਉਸ ਨੂੰ ਜ਼ਿੰਮੇਵਾਰੀ ਸੌਂਪੀ ਗਈ ਹੈ। ਵਿਰਸਾ ਦਾ ਉਦੇਸ਼ ਦੇਸ਼ ਦੀ ਆਜ਼ਾਦੀ ਲਈ ਗ਼ਦਰ ਲਹਿਰ ਤੇ ਉਸਦੀਆਂ ਪ੍ਰੇਰਕ ਲਹਿਰਾਂ ਦੀ ਲਾਸਾਨੀ ਭੂਮਿਕਾ ਨੂੰ ਅਜੋਕੇ ਸਰੋਕਾਰਾਂ ਦੇ ਚੌਖਟੇ ਵਿੱਚ ਰੱਖ ਕੇ ਪੇਸ਼ ਕਰਨਾ ਤੇ ਪਸਾਰਨਾ ਹੈ।

ਅਜੋਕੀ ਰਾਜਨੀਤੀ ਦੇ ਸੰਦਰਭ ਵਿਚ ਗ਼ਦਰ ਲਹਿਰ ਦੀ ਪ੍ਰਸੰਗਿਕਤਾ ਓਨੀ ਹੀ, ਬਲਕਿ ਪਹਿਲਾਂ ਨਾਲੋਂ ਵੀ ਵੱਧ ਮਹੱਤਵਪੂਰਨ ਹੈ। ਮੌਜੂਦਾ ਹਾਕਮ ਧਿਰਾਂ ਦੀ ਰਾਜਨੀਤੀ ਦਾ ਲੋਕ ਵਿਰੋਧੀ ਪੈਂਤੜਾ, ਫਿਰਕੂ, ਰਾਸ਼ਟਰਵਾਦ ਦਾ ਵੱਧਦਾ ਜਾਲ, ਧਰਮ ਦੀ ਆੜ ਵਿਚ ਤੇ ਫਿਰਕਾ ਪ੍ਰਸਤੀ ਦੇ ਵੱਧ ਰਹੇ ਖਤਰੇ ਦਰਪੇਸ਼ ਹਨ। ਵਿਰਸਾ ਇਹਨਾਂ ਦਰਪੇਸ਼ ਖ਼ਤਰਿਆਂ ਤੋਂ ਚੌਕਸ ਕਰਕੇ ਇਹਨਾਂ ਦੇ ਉਪਾਵਾਂ ਵਲ ਸੇਧਤ ਹੋਣ ਲਈ ਵਚਨਬੱਧ ਹੈ। ਜਾਤ-ਪਾਤ ਦੇ ਭਿੰਨ-ਭੇਦ, ਫਿਰਕੂ ਫਸਾਦ, ਭ੍ਰਿਸ਼ਟਾਚਾਰ ਤੇ ਸਰਕਾਰੀ ਦਮਨ ਘੱਟਣ ਦੀ ਥਾਂ ਵਿਕਰਾਲ ਰੂਪ ਧਾਰੀ ਸਾਡੇ ਸਾਮ੍ਹਣੇ ਹੈ। ਆਜ਼ਾਦੀ ਤੋਂ ਪਿੱਛੋਂ ਦੀਆਂ ਥੋੜ੍ਹੀਆਂ ਬਹੁਤ ਲੋਕਾਂ ਦੀਆਂ ਪ੍ਰਾਪਤੀਆਂ ਵੀ ਮੌਕੇ ਦੇ ਹਾਕਮਾਂ ਨੇ ਖ਼ਤਮ ਕਰਕੇ ਕੁਝ ਕੁ ਸਰਮਾਏਦਾਰ ਘਰਾਣਿਆਂ ਦੇ ਹਿੱਤਾਂ ਨੂੰ ਹੋਰ ਮੋਕਲਾ ਕਰ ਰਹੇ ਹਨ। ਅਜੋਕੇ ਕੇਂਦਰੀ ਹਾਕਮ ਆਜ਼ਾਦੀ ਲਹਿਰ ਦਾ ਇਤਿਹਾਸ, ਸਾਡੀਆਂ ਵਿਰਾਸਤਾਂ, ਸਭਿਆਚਾਰਕ-ਸਮਾਜਿਕ, ਕਦਰਾਂ ਕੀਮਤਾਂ ਦਾ ਘਾਣ ਕਰਕੇ ਹਿੰਦੂ ਰਾਸ਼ਟਰ ਦੇ ਸੁਪਨਿਆਂ ਦੀ ਪੂਰਤੀ ਵਲ ਵਧਣ ਦੀਆਂ ਕੋਸ਼ਿਸ਼ਾਂ ਵਿਚ ਗਲਤਾਨ ਹਨ।



Sri Satguru Jagjit Singh Ji eLibrary NamdhariElibrary@gmail.com

ਭਾਵੇਂ ਸਾਡਾ ਦੇਸ਼ 75ਵੀਂ ਵਰ੍ਹੇਗੰਢ ਮਨਾ ਰਿਹਾ ਹੈ ਪਰ ਗ਼ਦਰੀ ਦੇਸ਼ ਭਗਤਾਂ-ਸ਼ਹੀਦਾਂ ਪੂਰਨ ਆਜ਼ਾਦੀ ਦੇ ਸੁਪਨਿਆਂ ਵਾਲਾ ਦੇਸ਼ ਨਹੀਂ ਬਣ ਸਕਿਆ ਜਿਸ ਮੰਤਵ ਲਈ ਉਨ੍ਹਾਂ ਅਥਾਹ ਕੁਰਬਾਨੀਆਂ ਦਿੱਤੀਆਂ ਸਨ।

ਇਸ ਵਿਰਸੇ ਨੂੰ ਮੁੜ ਤੋਂ ਛਾਪਣ ਦਾ ਮਨੋਰਥ ਉਹੀ ਹੈ ਜਿਹੜਾ 'ਗ਼ਦਰ ਪਾਰਟੀ ਲਹਿਰ' ਪੁਸਤਕ ਵਿਚ ਦਿੱਤਾ ਗਿਆ ਸੀ, "ਸਾਡਾ ਮਨੋਰਥ ਗ਼ਦਰੀ ਬਾਬਿਆਂ ਦੀ ਸੋਚ ਨੂੰ ਲੋਕਾਂ ਤੱਕ ਪਹੁੰਚਾਉਣਾ ਹੈ। ਭਾਰਤ ਦੇ ਨੌਜਵਾਨਾਂ ਨੂੰ ਇਤਿਹਾਸ ਦੀ ਸੱਚਾਈ ਤੋਂ ਜਾਣੂ ਕਰਾਉਣਾ ਹੈ। ਸ਼ਹੀਦਾਂ ਦੇ ਸੁਪਨਿਆਂ ਨੂੰ ਸੱਚ ਕਰਕੇ ਦਿਖਾਉਣਾ ਹੈ ਤੇ ਇਹ ਸਭ ਤੁਹਾਡੇ ਸਾਰਿਆਂ ਦੇ ਸਹਿਯੋਗ ਨਾਲ ਹੀ ਸੰਭਵ ਹੈ।"

'ਵਿਰਸਾ' ਦੇ ਸੰਪਾਦਕੀ ਮੰਡਲ ਨੇ ਬਹੁਤ ਵਿਚਾਰ ਕਰਕੇ ਇਸ ਅੰਕ ਨੂੰ ਭਾਰਤੀ ਰਾਸ਼ਟਰੀ ਅੰਦੋਲਨ ਦੇ ਉਹਨਾਂ ਹਿੱਸਿਆਂ ਉੱਤੇ ਕੇਂਦਰਿਤ ਕਰਨ ਦਾ ਫੈਸਲਾ ਕੀਤਾ ਹੈ, ਜੋ ਇਸ ਸੰਘਰਸ਼ ਵਿਚ ਸਾਰੇ ਧਰਮਾਂ/ਜਾਤਾਂ ਦੇ ਲੋਕਾਂ ਦੀ ਸ਼ਮੂਲੀਅਤ ਦੀ ਉਦਾਹਰਣ ਹਨ। ਕਿੰਨੇ ਹੀ ਮੁਸਲਿਮ ਰਾਸ਼ਟਰਵਾਦੀ ਪਾਕਿਸਤਾਨ ਬਣਨ ਦੇ ਵਿਰੋਧੀ ਸਨ। ਆਜ਼ਾਦੀ ਦੀਆਂ ਪਹਿਲੀਆਂ ਲਹਿਰਾਂ ਵਾਂਗ ਆਖ਼ਰੀ ਨੇਵੀ ਦੀ ਬਗਾਵਤ ਵਿਚ ਵੀ ਸਾਰੇ ਧਰਮਾਂ ਦੇ ਲੋਕਾਂ ਦਾ ਖ਼ੂਨ ਇਕੋ ਸਮੇਂ ਡੁਲ੍ਹਿਆ ਸੀ। ਅਜੋਕੇ ਹਾਕਮ ਇਸ ਇਤਿਹਾਸ ਨੂੰ ਤੋੜ-ਮਰੋੜ ਕੇ ਜਾਂ ਉਂਝ ਹੀ ਇਤਿਹਾਸਕ ਤੱਥਾਂ ਨੂੰ ਅਲੋਪ ਕਰਕੇ, ਇਸ ਸਾਂਝੇ ਇਤਿਹਾਸ ਨੂੰ ਵੀ ਫਿਰਕਿਆਂ ਦੇ ਆਧਾਰ ਉਤੇ ਵੰਡਣਾਂ ਚਾਹੁੰਦਾ ਹਨ। ਉਹਨਾਂ ਲਈ ਕਾਲੇ ਪਾਣੀਆਂ ਵਿਚੋਂ ਮਾਫ਼ੀ ਮੰਗ ਕੇ ਆਉਣ ਵਾਲਾ ਸਾਵਰਕਰ ਉਹਨਾਂ ਗ਼ਦਰੀ ਬਾਬਿਆਂ ਤੋਂ ਵਧੇਰੇ ਵੱਡਾ ਹੈ, ਜੋ ਉਸੇ ਜੇਲ੍ਹ ਵਿਚ ਆਪਣੀ ਸ਼ਹਾਦਤ ਦੇ ਗਏ। ਅੱਗੋਂ ਵੀ 'ਵਿਰਸਾ' ਇਤਿਹਾਸ ਦੇ ਅਸਲ ਸਫ਼ਿਆਂ ਨੂੰ ਪਾਠਕਾਂ ਦੇ ਸਨਮੁਖ ਕਰਦਾ ਰਹੇਗਾ। ਇਸ ਅੰਕ ਪ੍ਰਤੀ ਤੁਹਾਡਾ ਹੁੰਗਾਰਾ, ਅਗਲੇ ਅੰਕਾਂ ਦੀ ਰੂਪ-ਰੇਖਾ ਵਿਚ ਮਦਦ ਕਰੇਗਾ।

ਸੰਪਾਦਕੀ ਮੰਡਲ



Sri Satguru Jagjit Singh Ji eLibrary NamdhariElibrary@gmail.com

https://archive.org/details/namdhari



## ਗੌਰਵਮਈ ਵਿਰਾਸਤ : ਦੇਸ਼ ਭਗਤ ਯਾਦਗਾਰ ਹਾਲ

ਅਜੋਕੇ ਦੇਸ਼ ਭਗਤ ਯਾਦਗਾਰ ਹਾਲ 'ਤੇ ਝਾਤ ਮਾਰੀਏ ਤਾਂ ਇਸ ਦਾ ਪਿਛੋਕੜ ਯਾਦ ਆਉਣ 'ਤੇ ਮਨ ਝੰਜੋੜੇ ਜਾਂਦੇ ਹਨ। ਇਸ ਸੰਸਥਾ ਦੇ ਮਹੱਤਵ ਪਿੱਛੇ ਲੰਮਾ ਇਤਿਹਾਸ ਹੈ, ਉਹ ਇਤਿਹਾਸ, ਜਿਸ ਦੀਆਂ ਬੁਨਿਆਦਾਂ ਦੇਸ਼ ਭਗਤਾਂ ਦੇ ਹੱਡ-ਮਾਸ, ਲਹੂ ਨਾਲ ਭਰੀਆਂ ਹੋਈਆਂ ਹਨ। ਦਰਅਸਲ ਇਸ ਸੰਸਥਾ ਦੀ ਬੁਨਿਆਦ ਉਸ ਦਿਨ ਤੋਂ ਹੀ ਰੱਖੀ ਗਈ ਸੀ, ਜਿਸ ਦਿਨ ਅੰਗਰੇਜ਼ ਨੇ ਪੰਜਾਬ ਪੰਜਾਬੀਆਂ ਕੋਲੋਂ ਖੋਹ ਕੇ ਆਪਣੇ ਪੈਰ ਜਮਾ ਲਏ ਸਨ।

ਗ਼ਦਰੀ ਦੇਸ਼ ਭਗਤਾਂ ਵਲੋਂ ਜਦੋਂ ਇਸ ਯਾਦਗਾਰ ਸਬੰਧੀ ਚਰਚਾ ਸ਼ੁਰੂ ਹੋਈ ਤਾਂ ਸੰਕਲਪ ਲਿਆ ਗਿਆ, "ਇਹ ਯਾਦਗਾਰ ਯੁਗ ਪਲਟਾਊ ਇਨਕਲਾਬੀਆਂ ਦੀ ਯਾਦ ਤਾਜ਼ਾ ਰੱਖਣ ਲਈ ਜੀਊਂਦੀ ਜਾਗਦੀ ਸੰਸਥਾ ਹੋਵੇਗੀ, ਜਿਸ ਤੋਂ ਨੌਜਵਾਨ, ਕੌਮੀ ਸ਼ਹੀਦਾਂ ਦੀਆਂ ਅਦੁੱਤੀ ਕੁਰਬਾਨੀਆਂ ਨੂੰ ਯਾਦ ਕਰਕੇ ਉਤਸ਼ਾਹ ਲੈਣਗੇ ਤੇ ਨਵੇਂ ਸਮਾਜ ਦੀ ਉਸਾਰੀ ਕਰਨਗੇ। ਯੁਗਾਂਤਰ ਆਸ਼ਰਮ ਸਾਨਫਰਾਂਸਿਸਕੋ ਦੀ ਥਾਂ ਇਸ ਦੇ ਹੈਡਕੁਆਟਰ ਜਲੰਧਰ ਵਿਚ ਹੋਣਗੇ ਪਰ ਇਸ ਦਾ ਸੰਦੇਸ਼ਾ ਸੰਸਾਰ ਦੇ ਕੋਨੇ-ਕੋਨੇ ਵਿਚ ਪਹੁੰਚੇਗਾ। ਇਸ ਦਾ ਮਿੱਤਵ ਦੇਸ਼ ਭਰ ਦੇ ਇਨਕਲਾਬੀਆਂ ਨਾਲ, ਜਿਨ੍ਹਾਂ ਅਜ਼ਾਦੀ ਸੰਗਰਾਮ ਵਿਚ ਹਿੱਸਾ ਲੈ ਕੇ ਜੇਲ੍ਹਾਂ ਵਿਚ ਦੁਖੜੇ ਝੱਲੇ, ਨਾਲ ਸੰਪਰਕ ਕਰਕੇ ਉਸ ਮਿਸ਼ਨ ਦੀ ਪੂਰਤੀ ਲਈ ਅੱਗੇ ਵਧਿਆ ਜਾਵੇ"। (ਭਕਨਾ)

14 ਜਨਵਰੀ 1914 ਦੇ ਦਿਨ ਅੰਗਰੇਜ਼ ਹਕੂਮਤ ਨੇ ਗੁਰਦੁਆਰਾ ਰਕਾਬਗੰਜ ਦੀ ਕੰਧ ਢਾਹ ਦਿੱਤੀ ਸੀ ਤਾਂ ਕਿ ਵਾਇਸਰਾਏ ਦੀ ਕੋਠੀ (ਹੁਣ ਰਾਸ਼ਟਰਪਤੀ ਭਵਨ) ਨੂੰ ਚੌਰਸ ਤੇ ਵਿਸ਼ਾਲ ਬਣਾਇਆ ਜਾ ਸਕੇ। ਇਸ ਘਟਨਾ ਨਾਲ ਸਿੱਖਾਂ ਅਤੇ ਦੇਸ ਭਗਤਾਂ ਅੰਦਰ ਅੰਗਰੇਜ਼ੀ ਰਾਜ ਵਿਰੁੱਧ ਨਫ਼ਰਤ ਪੈਦਾ ਹੋ ਗਈ ਸੀ।

ਇਸੇ ਸਮੇਂ ਹੀ ਪਹਿਲੀ ਸੰਸਾਰ ਜੰਗ ਸ਼ੁਰੂ ਹੋ ਗਈ, ਅੰਗਰੇਜ਼ਾਂ ਨੇ ਸਿੱਖ ਆਗੂਆਂ ਨੂੰ ਜੰਗ ਵਿੱਚ ਉਨ੍ਹਾਂ ਦੀ ਮਦਦ ਕਰਨ ਲਈ ਕਿਹਾ ਅਤੇ ਜੰਗ ਮੁੱਕਣ ਪਿੱਛੋਂ ਕੰਧ ਬਣਾ ਦੇਣ ਦਾ ਯਕੀਨ ਦੁਆ ਦਿੱਤਾ ਸੀ। ਕੰਧ ਬਣਾਉਣ ਦਾ ਮੋਰਚਾ ਸ਼ੁਰੂ ਹੁੰਦਾ-ਹੁੰਦਾ ਰਹਿ ਗਿਆ ਸੀ। ਦੂਜੇ ਪਾਸੇ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਉੱਤੇ ਕੈਨੇਡਾ ਦਾਖ਼ਲ ਹੋਣ 'ਤੇ ਪਾਬੰਦੀ ਲਾ ਕੇ ਜਹਾਜ਼ ਨੂੰ ਸਮੁੰਦਰ ਪਾਣੀਆਂ ਵਿਚ ਰੋਕ ਕੇ ਮੁਸਾਫਰਾਂ 'ਤੇ ਜ਼ੁਲਮ ਕੀਤਾ ਗਿਆ। ਕਾਮਾ ਗਾਟਾ ਮਾਰੂ ਅਤੇ ਵਿਸ਼ਵ ਯੁੱਧ ਗ਼ਦਰ ਕਰਨ ਦਾ ਫੌਰੀ ਕਾਰਨ ਬਣ ਗਿਆ। ਗ਼ਦਰ ਲਹਿਰ ਅਸਫਲ ਹੋ ਗਈ ਅਤੇ ਲਹਿਰ ਦੇ ਲੀਡਰ ਜੇਲ੍ਹਾਂ ਵਿੱਚ ਡੱਕ ਦਿੱਤੇ ਗਏ ਅਤੇ ਅਨੇਕਾਂ ਫਾਂਸੀ 'ਤੇ ਲਟਕਾਏ ਗਏ, ਬਾਕੀਆਂ ਨੂੰ ਕਾਲੇ ਪਾਣੀ ਜੇਲ੍ਹ ਵਿਚ ਭੇਜਿਆ ਗਿਆ। ਨਵੰਬਰ 1918 ਨੂੰ ਜੰਗ ਖ਼ਤਮ ਹੋਈ ਤਾਂ ਸਰਕਾਰ ਕੀਤੇ ਵਾਅਦੇ ਭੁੱਲ ਗਈ ਸਗੋਂ ਜੰਗ ਵਿਚ ਲੜੇ ਫੌਜੀਆਂ ਨੂੰ ਬਿਨਾਂ ਕਿਸੇ ਮੁਆਵਜ਼ੇ ਦੇ ਘਰਾਂ ਨੂੰ ਤੋਰ ਦਿੱਤਾ



Sri Satguru Jagjit Singh Ji eLibrary NamdhariElibrary@gmail.com

ਸੀ। ਜੰਗ ਤੋਂ ਪਿੱਛੋਂ ਬੇਰੁਜ਼ਗਾਰੀ ਅਤੇ ਕੀਮਤਾਂ ਵਿਚ ਵਾਧਾ, ਆਦਿ ਨੇ ਸਰਕਾਰ ਪ੍ਰਤੀ ਨਫ਼ਰਤ ਪੈਦਾ ਕਰ ਦਿੱਤੀ ਸੀ। ਇਸ ਸਥਿਤੀ ਬਾਰੇ 1918 ਵਿਚ ਕਾਂਗਰਸ ਦੇ ਮੁੰਬਈ ਵਿਚ ਹੋਏ ਅਜਲਾਸ ਵਿਚ ਪੰਜਾਬ ਦੇ ਡੇਲੀਗੇਸ਼ਨ ਵਲੋਂ ਕਿਹਾ ਗਿਆ, "ਪੰਜਾਬ ਲਾਵੇ ਦੇ ਢੇਰ ਉਪਰ ਬੈਠਾ ਹੈ।" ਇਸ ਬੇਚੈਨੀ ਨੂੰ ਕਾਬੂ ਕਰਨ ਲਈ ਸਰਕਾਰ ਵਲੋਂ 'ਰੌਲਟ ਐਕਟ' ਜਿਹਾ ਕਾਲਾ ਕਾਨੂੰਨ ਭਾਰਤੀਆਂ ਨੂੰ ਜੰਗ ਵਿਚ ਦਿੱਤੀਆਂ ਸੇਵਾਵਾਂ ਬਦਲੇ ਇਨਾਮ ਵਜੋਂ ਦਿੱਤਾ ਗਿਆ, ਜਿਸ ਦੇ ਫਲਸਰੂਪ ਜਲ੍ਹਿਆਂਵਾਲਾ ਬਾਗ਼ ਦਾ ਸਾਕਾ ਵਾਪਰਿਆ ਜਿਸ ਵਿੱਚ 379 ਵਿਅਕਤੀ ਮਾਰੇ ਗਏ ਸਨ. ਸੈਂਕੜੇ ਲੋਕ ਜ਼ਖ਼ਮੀ ਹੋ ਗਏ ਅਤੇ ਅਨੇਕਾਂ ਬੰਦੀ ਬਣਾਏ ਗਏ ਸਨ। ਅੰਗਰੇਜ਼ਾਂ ਦੀ ਹਮਾਇਤੀ ਹੋਣ ਕਰਕੇ ਚੀਫ਼ ਖ਼ਾਲਸਾ ਦੀਵਾਨ ਸਿੱਖਾਂ ਵਿੱਚੋਂ ਆਪਣਾ ਅਸਰ ਗੁਆ ਬੈਠਾ ਅਤੇ ਪੰਜਾਬੀ ਭਾਈਚਾਰਾ ਕਿਸੇ ਨਵੀਂ ਜਥੇਬੰਦੀ ਦੀ ਲੋੜ ਮਹਿਸੂਸ ਕਰਨ ਲੱਗ ਪਿਆ ਸੀ। ਨਤੀਜੇ ਵਜੋਂ 27 ਦਸੰਬਰ 1919 ਨੂੰ ਅੰਗਰੇਜ਼ ਵਿਰੋਧੀ, ਦੇਸ਼ ਭਗਤਾਂ ਨੇ ਸਿੱਖ ਲੀਗ ਦਾ ਗਠਨ ਕੀਤਾ।

1 ਮਈ 1920 ਵਾਲੇ ਦਿਨ ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਸ੍ਰੀ ਹਰਚੰਦ ਸਿੰਘ ਲਾਇਲਪੁਰੀ, ਸਰਦੂਲ ਸਿੰਘ ਕਵੀਸ਼ਰ, ਗਿਆਨੀ ਹੀਰਾ ਸਿੰਘ ਦਰਦ ਤੇ ਉਨ੍ਹਾਂ ਦੇ ਸਾਥੀਆਂ ਨੇ ਲਾਹੌਰ ਤੋਂ 'ਅਕਾਲੀ' ਅਖ਼ਬਾਰ ਸ਼ੁਰੂ ਕਰਨ ਦਾ ਫ਼ੈਸਲਾ ਕਰਕੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਨ 21 ਮਈ 1920 ਨੂੰ ਪਹਿਲਾ ਪਰਚਾ ਛਾਪ ਦਿੱਤਾ, ਜਿਸ ਨੇ ਅੰਗਰੇਜ਼ ਹਕੂਮਤ ਵਿਰੁੱਧ ਦੇਸ਼ ਭਗਤ ਤਾਕਤਾਂ ਨੂੰ ਇਕੱਠੇ ਕਰਨ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ। ਇੱਕ ਚਿੰਗਾੜੀ ਦੇ ਰੂਪ ਵਿੱਚ 'ਅਕਾਲੀ' ਨੇ ਪਰਗਟ ਹੋ ਕੇ ਇਕ ਭਾਂਬੜ ਨੂੰ ਜਨਮ ਦਿੱਤਾ ਸੀ। ਸਿੱਖ ਲੀਗ ਗਰਮ ਦਲੀਆਂ ਦਾ ਸੰਗਠਨ ਸੀ। ਸਿੱਖ ਲੀਗ ਦਾ ਦੂਜਾ ਸਮਾਗਮ ਲਾਹੌਰ ਵਿੱਚ ਹੋਇਆ ਤਾਂ ਇਸ ਸਾਹਮਣੇ ਕਾਂਗਰਸ ਵੱਲੋਂ ਦਿੱਤਾ ਗਿਆ ਨਾ-ਮਿਲਵਰਤਣ ਦਾ ਨਾਹਰਾ, ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ਿਆਂ ਵਿੱਚੋਂ ਆਜ਼ਾਦ ਕਰਵਾਉਣ ਲਈ ਇੱਕ ਠੋਸ ਜਥੇਬੰਦੀ ਅਤੇ ਮੁੱਖ ਮੁੱਦਾ ਰਾਜਸੀ ਕੈਦੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਸਹਾਇਤਾ ਕਰਨਾ ਸੀ।

ਇਸ ਸਮਾਗਮ ਦੇ ਪ੍ਰਧਾਨ ਬਾਬਾ ਖੜਕ ਸਿੰਘ ਨੂੰ ਬਣਾਇਆ ਗਿਆ। ਸਮਾਗਮ ਲਈ ਜਨਤਾ ਵਿੱਚ ਅਥਾਹ ਜੋਸ਼ ਸੀ। ਲੋਕਾਂ ਵਿੱਚ ਕੌਮੀ ਪਿਆਰ ਅਤੇ ਸਰਕਾਰ ਦੇ ਵਿਰੁੱਧ ਰਾਜਸੀ ਜਾਗ੍ਰਿਤੀ ਪੈਦਾ ਹੋ ਗਈ। ਪੰਜਾਬ ਵਿੱਚ ਨਾ-ਮਿਲਵਰਤਨ ਲਹਿਰ ਜ਼ੋਰ ਫੜ ਗਈ। ਸਿੱਖ ਲੀਗ ਦੇ ਪ੍ਰਬੰਧਕਾਂ ਵੱਲੋਂ ਫ਼ੈਸਲਾ ਲਿਆ ਗਿਆ ਕਿ ਕਾਲੇ ਪਾਣੀ ਤੇ ਹੋਰ ਜੇਲ੍ਹਾਂ ਵਿੱਚੋਂ ਹੁਣੇ-ਹੁਣੇ ਰਿਹਾਅ ਹੋ ਕੇ ਆਉਣ ਵਾਲੇ ਗ਼ਦਰੀਆਂ ਨੂੰ ਇਸ ਸਮਾਗਮ ਵਿੱਚ ਬੁਲਾ ਕੇ ਸਨਮਾਨਿਆਂ ਜਾਵੇ ਅਤੇ ਜਨਤਾ ਵਿੱਚ ਕੁਰਬਾਨੀ ਦਾ ਜੋਸ਼ ਭਰਨ ਲਈ ਇਨ੍ਹਾਂ ਮਰਜੀਵੜਿਆਂ ਦੇ ਜਨਤਾ ਨੂੰ ਦਰਸ਼ਨ ਕਰਾਏ ਜਾਣ। ਬਾਬਾ ਖੜਕ ਸਿੰਘ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਬਾਬਾ ਵਿਸਾਖਾ ਸਿੰਘ ਦੀ ਸ਼ਖ਼ਸੀਅਤ ਤੋਂ ਚੰਗੀ ਤਰ੍ਹਾਂ ਜਾਣੂ ਸਨ। ਇਸ ਲਈ ਇਸ ਸਮਾਗਮ ਬਾਰੇ ਬਾਬਾ ਵਸਾਖਾ ਸਿੰਘ ਦਦੇਹਰ ਨਾਲ ਖ਼ਾਸ ਤੌਰ 'ਤੇ ਗੱਲਬਾਤ ਕੀਤੀ ਗਈ।

ਸਮਾਗਮ ਵਿੱਚ ਲੋਕ ਹੁੰਮ ਹੁੰਮਾ ਕੇ ਬ੍ਰੈਡਲਾ ਹਾਲ ਪੁੱਜੇ, ਸਾਰਾ ਹਾਲ ਨੱਕੋ-ਨੱਕ ਭਰ



Sri Satguru Jagjit Singh Ji eLibrary NamdhariElibrary@gmail.com

ਗਿਆ ਤੇ ਬਾਹਰ ਵੀ ਲੋਕ ਮੇਲੇ ਵਾਂਗ ਘੁੰਮ ਫਿਰ ਰਹੇ ਸਨ। ਅਥਾਹ ਭੀੜ ਕਾਰਨ ਪ੍ਰਬੰਧਕਾਂ ਨੂੰ ਮੁਸ਼ਕਲਾਂ ਵੀ ਪੇਸ਼ ਆਈਆਂ। ਗ਼ਦਰੀ ਭਾਈ ਰਣਧੀਰ ਸਿੰਘ ਦੀ ਸੁਪਤਨੀ ਬੀਬੀ ਕਰਤਾਰ ਕੌਰ ਖ਼ਾਸ ਖਿੱਚ ਦਾ ਬਿੰਦੂ ਸੀ, ਜਿਸ ਵਿੱਚੋਂ ਆਪਾ ਤੇ ਸਰਬੰਸ ਵਾਰਨ ਵਾਲੀਆਂ ਵੀਰਾਂਗਣਾਂ ਦੀ ਝਲਕ ਪੈਂਦੀ ਸੀ। ਪੰਡਾਲ ਦੇ ਖਾਸ ਹਿੱਸੇ ਵਿੱਚ ਸੱਤ ਕੁਰਸੀਆਂ ਖਾਲੀ ਰੱਖੀਆਂ ਗਈਆਂ ਸਨ ਜੋ 1. ਭਾਈ ਰਣਧੀਰ ਸਿੰਘ 2. ਭਾਈ ਮਦਨ ਸਿੰਘ ਗਾਗਾ 3. ਮਾਸਟਰ ਚਤਰ ਸਿੰਘ 4. ਭਾਈ ਅਮਰ ਸਿੰਘ ਬਰਮਾ (ਪਿੰਜਰਾ ਬੰਦ) 5. ਭਾਈ ਨਿਧਾਨ ਸਿੰਘ ਚੁੱਘਾ 6. ਭਾਈ ਜਵਾਲਾ ਸਿੰਘ ਠੱਠੀਆਂ 7. ਭਾਈ ਨਿਧਾਨ ਸਿੰਘ ਦੀ ਪਿਆਰੀ ਯਾਦ ਨੂੰ ਸਮਰਪਿਤ ਸਨ, ਜਿਹੜੇ ਉਸ ਸਮੇਂ ਅੰਡੇਮਾਨ ਜੇਲ੍ਹਾਂ ਵਿੱਚ ਆਪਣਾ ਲਹੂ ਤੇ ਸਰੀਰ ਕੌਮ ਦੇ ਬੂਟੇ ਲਈ ਸੁਕਾ ਰਹੇ ਸਨ। (ਅਕਾਲੀ ਅਖ਼ਬਾਰ)

'ਅਕਾਲੀ' ਅਖ਼ਬਾਰ ਦੇ ਅਨੁਸਾਰ ਕਰੀਬ 12 ਵਜੇ ਡਾਕਟਰ ਕਿਚਲੂ ਦੀ ਆਮਦ ਤੇ ਜੈਕਾਰਿਆਂ ਨਾਲ ਸਵਾਗਤ ਕੀਤਾ ਗਿਆ। ਫੇਰ ਪਿੱਛੋਂ ਮੁਹੰਮਦ ਅਲੀ, ਸ਼ੌਕਤ ਅਲੀ, ਮੌਲਾਨਾ ਅਬੁਲ ਕਲਾਮ ਆਜ਼ਾਦ, ਸ. ਖੜਕ ਸਿੰਘ ਪ੍ਰਧਾਨ, ਪ੍ਰਿੰਸੀਪਲ ਤੇਜਾ ਸਿੰਘ ਦੇ ਸ਼ਾਮਲ ਹੋਣ 'ਤੇ ਜੈਕਾਰਿਆ ਨਾਲ ਸਵਾਗਤ ਕੀਤਾ ਗਿਆ। ਸਟੇਜ ਦੇ ਸੱਜੇ ਪਾਸੇ 50 ਕੁਰਸੀਆਂ ਉੱਪਰ ਗ਼ਦਰੀ ਦੇਸ਼ ਭਗਤ ਸੁਸ਼ੋਭਿਤ ਸਨ, ਜਿਨ੍ਹਾਂ ਨੂੰ ਵਾਰੋ-ਵਾਰੀ ਸਟੇਜ ਉੱਤੇ ਸੱਦ ਕੇ ਫੁੱਲਾਂ ਦੇ ਹਾਰ ਪਾ ਕੇ ਜਨਤਾ ਦੇ ਦਰਸ਼ਨ ਕਰਵਾਏ ਗਏ। ਪ੍ਰਬੰਧਕਾਂ ਵੱਲੋਂ ਬਾਬਾ ਵਿਸਾਖਾ ਸਿੰਘ, ਭਾਈ ਪਿਆਰਾ ਸਿੰਘ ਲੰਗੇਰੀ ਤੇ ਬਾਕੀ ਗ਼ਦਰੀਆਂ ਦੀਆਂ ਅਦੁੱਤੀ ਕੁਰਬਾਨੀਆਂ ਦੀ ਸ਼ਲਾਘਾ ਕੀਤੀ ਗਈ। ਬਾਬਾ ਵਿਸਾਖਾ ਸਿੰਘ ਦੇ ਸਵਾਗਤ ਕਰਨ ਮੌਕੇ ਬਾਬਾ ਜੀ ਇਹ ਨਜ਼ਾਰਾ ਦੇਖ ਕੇ ਬੋਲੇ, "ਸਾਨੂੰ ਬਹੁਤ ਖ਼ੁਸ਼ੀ ਹੈ, ਸਾਡੀਆਂ ਘਾਲਾਂ ਸਫਲ ਹੋਈਆਂ ਹਨ, ਅਜ਼ਾਦੀ ਦੀ ਉਹ ਉਮੰਗ ਦੇਖ ਕੇ ਸਾਰੇ ਕਸ਼ਟ ਭੁੱਲ ਗਏ ਹਨ।" ਸਜ਼ਾਵਾਂ ਭੁਗਤ ਕੇ ਆਏ ਦੇਸ਼ ਭਗਤਾਂ ਦੀਆਂ ਤਸਵੀਰਾਂ ਵੀ ਲਈਆਂ ਗਈਆਂ ਸਨ। ਬਾਬਾ ਜੀ ਨੇ ਭਰੇ ਸਮਾਗਮ ਵਿੱਚ ਲੋਕਾਂ ਨੂੰ ਜੇਲ੍ਹ ਜੀਵਨ ਦੀਆਂ ਤਕਲੀਫ਼ਾਂ ਤੋਂ ਜਾਣੂ ਕਰਵਾਇਆ ਤੇ ਜਨਤਾ ਨੂੰ ਦੇਸ਼ ਦੀ ਆਜ਼ਾਦੀ ਹਿੱਤ ਕੁਰਬਾਨੀਆਂ ਕਰਨ ਲਈ ਪ੍ਰੇਰਿਆ। ਜੇਲ੍ਹਾਂ ਵਿੱਚ ਬੰਦ ਗ਼ਦਰੀ ਦੇਸ਼ ਭਗਤਾਂ ਬਾਰੇ ਉਨ੍ਹਾਂ ਦੱਸਿਆ ਕਿ ਅੰਗਰੇਜ਼ ਹਕੂਮਤ ਦੇ ਘੋਰ ਅੱਤਿਆਚਾਰ ਤੇ ਜ਼ੁਲਮੀ ਤਸੀਹੇ ਝੱਲਦੇ ਹੋਏ ਕਈ ਸਾਲਾਂ ਤੋਂ ਜੇਲ੍ਹ ਦੀਆਂ ਕਾਲ ਕੋਠੜੀਆਂ ਵਿੱਚ ਬੰਦ ਹਨ, ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਹੋ ਗਈਆਂ, ਉਨ੍ਹਾਂ ਦੇ ਪਰਿਵਾਰਾਂ ਦੀ ਦੇਖਭਾਲ ਕਰਨ ਵਾਲਾ ਕੋਈ ਨਹੀਂ, ਉਨ੍ਹਾਂ ਦੇ ਬੱਚੇ ਰੋਟੀ, ਕੱਪੜੇ ਤੋਂ ਆਤੁਰ ਹਨ। ਉਨ੍ਹਾਂ ਦੀਆਂ ਵਿਆਹੁਣ ਯੋਗ ਲੜਕੀਆਂ ਦੇ ਵਿਆਹ ਦਾ ਕੋਈ ਇੰਤਜ਼ਾਮ ਨਹੀਂ। ਇਨ੍ਹੀਂ ਦਿਨੀਂ ਉਨ੍ਹਾਂ ਦੇਸ਼ ਭਗਤਾਂ ਨੂੰ ਭਾਵੇਂ ਅੰਡੇਮਾਨ ਦੀਆਂ ਜੇਲ੍ਹਾਂ ਤੋਂ ਲੈ ਆਂਦਾ ਗਿਆ, ਪਰੰਤੂ ਉਹ ਦੱਖਣੀ ਭਾਰਤ ਦੀਆਂ ਦੂਰ-ਦੁਰੇਡੀਆਂ ਜੇਲ੍ਹਾਂ ਵਿੱਚ ਤਸੀਹੇ ਝੱਲ ਰਹੇ ਹਨ। ਉਨ੍ਹਾਂ ਇੱਕ ਕਮੇਟੀ ਦਾ ਗਠਨ ਕਰ ਕੇ ਤੁਰੰਤ ਉੱਦਮ ਕਰਨ ਦੀ ਅਪੀਲ ਕੀਤੀ।

ਸਮਾਗਮ ਦੀ ਪ੍ਰਧਾਨਗੀ ਮੰਡਲੀ ਵਿੱਚ ਬੈਠੇ ਮਾਸਟਰ ਮੋਤਾ ਸਿੰਘ, ਹਰਚੰਦ ਸਿੰਘ ਲਾਇਲਪੁਰੀ ਤੇ ਗੁਰਬਖ਼ਸ਼ ਸਿੰਘ ਵਕੀਲ ਵੱਲੋਂ ਬਾਬਾ ਵਸਾਖਾ ਸਿੰਘ ਵੱਲੋਂ ਕੀਤੀ ਅਪੀਲ



Sri Satguru Jagjit Singh Ji eLibrary NamdhariElibrary@gmail.com

ਦੀ ਭਾਈਦ ਕਰਨ ਪਿੱਛੋਂ ਨਾਅਰਿਆਂ ਦੀ ਗੂੰਜ ਵਿੱਚ ਬਾਬਾ ਖੜਕ ਸਿੰਘ ਪ੍ਰਧਾਨਗੀ ਦੀ ਕੁਰਸੀ 'ਤੇ ਸਜ ਗਏ, ਜੋ ਅੰਗਰੇਜ਼ ਹਕੂਮਤ ਨਾਲ ਟੱਕਰਾਂ ਲੈਣ ਕਰਕੇ 'ਬੇਤਾਜ ਬਾਦਸ਼ਾਹ' ਦੇ ਨਾਂਅ ਨਾਲ ਪ੍ਰਸਿੱਧ ਹੋਏ ਸਨ।

ਸ. ਹਰਚੰਦ ਸਿੰਘ ਲਾਇਲਪੁਰੀ ਨੇ ਕਾਮਾ ਗਾਟਾ ਮਾਰੂ ਤੇ ਗ਼ਦਰ ਪਾਰਟੀ ਦੇ ਦੇਸ਼ ਭਗਤਾਂ ਦੇ ਦਰਸ਼ਨ ਕਰਾਉਂਦਿਆਂ ਦੱਸਿਆ, "ਭਰਾਓ! ਇਨ੍ਹਾਂ ਵੀਰਾਂ ਨੇ ਉਸ ਵੇਲੇ ਅੰਗਰੇਜ਼ ਹਕੂਮਤ ਦਾ ਪਾਜ ਖੋਲ੍ਹਿਆ, ਜਿਸ ਵੇਲੇ ਹਿੰਦੁਸਤਾਨ ਵਿੱਚ ਅੱਜ ਵਰਗੀ ਜਾਗ ਨਹੀਂ ਸੀ। ਇਨ੍ਹਾਂ ਨੇ ਕਾਨੂੰਨ ਅਨੁਸਾਰ ਕੈਨੇਡਾ ਵਿੱਚ ਜਹਾਜ਼ ਖੜਿਆ ਤੇ ਸਮੁੰਦਰਾਂ ਵਿੱਚ ਕਈ ਦਿਨ ਧੱਕੇ ਖਾ ਕੇ ਖੱਜਲ ਹੁੰਦੇ ਰਹੇ, ਜਦ ਘਰ ਮੁੜ ਆਏ ਤਾਂ ਅੱਗੋਂ ਗੋਲੀਆਂ ਦੇ ਮੀਂਹ ਨਾਲ ਇਨ੍ਹਾਂ ਦੀ ਅਜ਼ਾਦੀ ਦੀ ਪਿਆਸ ਬੁਝਾਈ ਗਈ।

ਭਰਾਓ! ਸਾਡੇ ਵੱਡੇ ਲੀਡਰਾਂ ਨੇ ਉਸ ਵੇਲੇ ਕਿਹਾ, ਇਹ ਸਿੱਖ ਹੀ ਨਹੀਂ। (ਲਾਹਨਤ) ਕੀ ਇਹ ਸਿੱਖ ਨਹੀਂ ਹਨ ? ਕੀ ਇਹ ਗੁਰਦੁਆਰਿਆਂ, ਪੰਥ ਤੇ ਦੇਸ਼ ਦੀ ਖ਼ਾਤਰ ਸਦਕੇ ਹੋ ਜਾਣ ਵਾਲੇ ਸਿੱਖ ਨਹੀਂ ਹਨ ? ਕੀ ਉਹ ਸਿੱਖ ਹਨ, ਜਿਹੜੇ ਦੋ ਚਾਰ ਮੁਰੱਬਿਆਂ ਦੀ ਖ਼ਾਤਰ ਭਰਾਵਾਂ ਦਾ ਗਲਾ ਕੱਟਦੇ ਹਨ ? ਬਿਲਕੁੱਲ ਨਹੀਂ। ਇਹ ਤਾਂ ਸੱਚੇ ਸਿੱਖ ਤੇ ਕਲਗੀਧਰ ਦੇ ਸਪੁੱਤਰ ਹਨ।"

ਨਵੇਂ ਜੋਸ਼ ਨਾਲ ਗ਼ਦਰੀ ਦੇਸ਼ ਭਗਤਾਂ ਲਈ ਪੈਦਾ ਹੋਏ ਦਰਦ ਨੇ ਨਵਾਂ ਅੰਜਾਮ ਸਿਰਜ ਦਿੱਤਾ ਸੀ। ਉਸ ਵਕਤ ਪੰਡਾਲ ਵਿੱਚ ਬੈਠੇ ਗਿਆਨੀ ਗੁਰਬਖਸ਼ ਸਿੰਘ, ਸੰਤ ਤੇਜਾ ਸਿੰਘ ਤੇ ਪ੍ਰਿੰਸੀਪਲ ਜੋਧ ਸਿੰਘ ਵਰਗਿਆਂ ਦੀ ਹਾਲਤ ਪਾਣੀਓਂ ਪਤਲੀ ਹੋ ਗਈ ਸੀ। 1914-15 ਦੇ ਹਥਿਆਰਬੰਦ ਗ਼ਦਰ ਤੋਂ ਸ਼ਾਇਦ ਪਹਿਲੀ ਵਾਰ ਸੀ ਕਿ ਗ਼ਦਰੀਆਂ ਦੀ ਕੁਰਬਾਨੀ ਦੀ ਬਾਤ ਪਾਈ ਗਈ ਹੋਵੇ।

ਦੂਜੇ ਦਿਨ ਕਰਤਾਰ ਸਿੰਘ ਝੱਬਰ ਦੀ ਕਵਿਤਾ ਨਾਲ ਸ਼ੁਰੂ ਹੋਈ ਸਮਾਗਮ ਦੀ ਕਾਰਵਾਈ ਵਿੱਚ ਸ. ਸਰਦੂਲ ਸਿੰਘ ਕਵੀਸ਼ਰ ਨੇ ਨਾ-ਮਿਲਵਰਤਨ ਦਾ ਮਤਾ ਪੇਸ਼ ਕਰਕੇ ਪੰਜਾਬ ਵਿੱਚ ਪਹਿਲੀ ਵਾਰ ਅੰਗਰੇਜ਼ੀ ਰਾਜ ਵਿਰੁੱਧ ਐਲਾਨਨਾਮਾ ਪੇਸ਼ ਕਰਦਿਆਂ ਸਰਕਾਰੀ ਖ਼ਿਤਾਬਾਂ ਨੂੰ ਅਤੇ ਹਰ ਕਿਸਮ ਦੇ ਸਰਕਾਰੀ ਬਾਈਕਾਟ ਦੀ ਮੁਕੰਮਲ ਹਦਾਇਤ ਕਰਨ ਦੇ ਨਾਲ ਗ਼ਦਰੀ ਦੇਸ਼ ਭਗਤਾਂ ਬਾਰੇ ਉਸਨੇ ਕਿਹਾ,

> "...ਅਜੇ ਕੱਲ੍ਹ ਦੀ ਗੱਲ ਹੈ ਕਿ ਜੰਗ ਵਿੱਚ ਸਿੱਖਾਂ ਨੇ ਮਦਦ ਕੀਤੀ, ਜ਼ਾਲਮ ਓਡਵਾਇਰ ਦੀ ਸਪੀਚ ਪੜ੍ਹੋ, ਕਾਮਾ ਗਾਟਾ ਮਾਰੂ ਦੇ ਦਰਦਨਾਕ ਵਾਕਿਆਤ ਅੱਖਾਂ ਅੱਗੇ ਲਿਆਓ, ਜਿਹੜੇ ਗ਼ਦਰੀ ਬਾਹਰੋਂ ਆਏ, ਉਨ੍ਹਾਂ ਨੂੰ ਅਜੋਕਾ ਤੇ ਆਪਣੇ ਹੀ ਬਣਾਏ ਹੋਏ ਕਾਨੂੰਨਾਂ ਨਾਲ ਜੇਲ੍ਹਾਂ ਵਿੱਚ ਬੰਦ ਕਰ ਦਿੱਤਾ ਗਿਆ, ਅਨੇਕਾਂ ਫਾਂਸੀਆਂ ਉੱਪਰ ਲਟਕਾ ਦਿੱਤੇ ਗਏ। ਭਾਈ ਰਣਧੀਰ ਸਿੰਘ ਨੂੰ ਕਿੰਨਾ ਨੁਕਸਾਨ ਪਹੁੰਚਾਇਆ। ਅਨੇਕਾਂ ਗ਼ਦਰੀ ਜੇਲ੍ਹਾਂ ਵਿੱਚ ਸੜ ਰਹੇ ਹਨ।"

ਸਿੱਖ ਰਾਜਸੀ ਕੈਦੀ ਅਤੇ ਉਨ੍ਹਾਂ ਦੇ ਪਰਿਵਾਰਾਂ ਲਈ ਵਿਸ਼ੇਸ਼ ਮਤਾ ਸ. ਲਾਲ ਸਿੰਘ ਬੀ.ਐੱਸ.ਸੀ. (ਜੋ ਪਿੱਛੋਂ ਲਾਲ ਸਿੰਘ ਕਮਲਾ ਅਕਾਲੀ ਦੇ ਨਾਂਅ ਨਾਲ ਪ੍ਰਸਿੱਧ ਹੋਏ ਸਨ)



Sri Satguru Jagjit Singh Ji eLibrary NamdhariElibrary@gmail.com

ਨੇ ਦਰਸ਼ਕਾਂ ਦੇ ਸੋਚਾਰਿਆਂ ਦੀ ਗੂੰਜ ਵਿੱਚ ਪੇਸ਼ ਕੀਤਾ। ਗੁਰਮਤੇ ਦੀ ਨਕਲ; "ਸਿੱਖ ਰਾਜਸੀ ਕੈਦੀਆਂ ਦੇ ਨਾ ਛੱਡੇ ਜਾਣ ਕਰਕੇ ਪੰਜਾਬੀਆ ਨੂੰ ਸਖ਼ਤ ਰੰਜ ਤੇ ਰੋਸ ਹੈ, ਹਰ ਇਕ ਪੰਜਾਬੀ ਦਾ ਫਰਜ਼ ਹੈ ਕਿ ਕੈਦੀਆਂ ਦੇ ਪਰਿਵਾਰਾਂ ਲਈ ਪੂਰੀ-ਪੂਰੀ ਸਹਾਇਤਾ ਦੇਵੇ ਅਤੇ ਕੈਦੀ ਪਰਿਵਾਰ ਸਹਾਇਕ ਫੰਡ ਨੂੰ ਵਧਾਇਆ ਜਾਵੇ। ਰਾਜਸੀ ਕੈਦੀਆਂ ਦੇ ਦੁਖੀ ਪਰਿਵਾਰਾਂ ਨੂੰ ਸਹਾਇਤਾ ਵੰਡਣ ਲਈ ਹੇਠਾਂ ਲਿਖੇ ਸੱਜਣਾਂ ਦੀ ਕਮੇਟੀ ਬਣਾਈ ਜਾਵੇ; 1. ਸ੍ਰੀ ਹਰਚੰਦ ਸਿੰਘ ਰਾਈਸ ਲਾਇਲਪੁਰੀ 2. ਮਾ. ਸੁੰਦਰ ਸਿੰਘ ਲਾਇਲਪੁਰੀ 3. ਸ੍ਰੀ ਜਸਵੰਤ ਸਿੰਘ ਝਬਾਲ 4. ਸ੍ਰੀ ਕਰਤਾਰ ਸਿੰਘ ਝੱਬਰ 5. ਭਾਈ ਪਿਆਰਾ ਸਿੰਘ ਲੰਗੇਰੀ 6. ਭਾਈ ਗੁਰਦਿਆਲ ਸਿੰਘ 7. ਭਾਈ ਬਚਨ ਸਿੰਘ 8. ਸੇਤ ਸਿੰਘ ਵਕੀਲ 9. ਸ੍ਰੀ ਤੇਜਾ ਸਿੰਘ ਸਮੁੰਦਰੀ।

'ਅਕਾਲੀ' ਅਨੁਸਾਰ; ਭਾਰੇ ਵੈਰਾਗ ਅਤੇ ਦਰਦ ਨਾਲ ਲਾਲ ਸਿੰਘ ਨੇ ਕਿਹਾ, "ਜੋ ਭਰਾ ਕੈਦਾਂ ਵਿੱਚ ਹਨ, ਉਨ੍ਹਾਂ ਨੂੰ ਸਾਡੀ ਕੀ ਲੋੜ ਹੈ? ਅਸੀਂ ਉਨ੍ਹਾਂ ਦੀ ਕੀ ਸਹਾਇਤਾ ਕਰ ਸਕਦੇ ਹਾਂ? ਉਹ ਤਾਂ ਧਰਮ ਦੇ ਆਨੰਦ ਵਿੱਚ ਮਗਨ ਹਨ। ਕਈ ਭੁੱਲੇ ਹੋਏ ਉਨ੍ਹਾਂ ਨੂੰ ਅਸਿੱਖ ਕਹਿੰਦੇ ਹਨ, ਪਰ ਤੁਸੀਂ ਤਾਂ ਉਨ੍ਹਾਂ ਨੂੰ ਸਿੱਖ ਆਖ ਚੁੱਕੇ ਹੋ। ਇਸ ਲਈ "ਸਿੱਖਾਂ, ਪੁੱਤਾਂ ਭਾਈਆਂ, ਭਾਉ ਇੱਕੋ ਜਿਹਾ" ਗੁਰੂ ਗੋਬਿੰਦ ਸਿੰਘ ਜੀ ਪਿਤਾ ਹਨ ਤੇ ਸਾਰੀ ਕੌਮ ਇੱਕ ਟੱਬਰ ਹੈ। ਤੁਸੀਂ ਆਪਣਾ ਫਰਜ਼ ਸੰਭਾਲੋ। ਤੁਸੀਂ ਡਾਢੀ ਸਰਕਾਰ ਨਾਲ ਟਾਕਰਾ ਲਾਇਆ ਹੈ, ਪਰ ਉਹ ਹੁਣ ਸਰਕਾਰ ਨਹੀਂ ਹੈ? ਇੱਕ ਪਾਰਟੀ ਹੈ ਤੇ ਸਾਡੀ ਸ਼ਰੀਕ ਬਣੀ ਹੋਈ ਹੈ। ਅੰਗਰੇਜ਼ਾਂ ਨੇ ਕਾਮਾ ਗਾਟਾ ਮਾਰੂ ਨਾਲ ਧੱਕੇਸ਼ਾਹੀ ਕੀਤੀ, ਉਨ੍ਹਾਂ ਸ਼ਰੀਕਿਆਂ ਨੂੰ ਤਬਾਹ ਕੀਤਾ ਹੈ। ਰਾਜਸੀ ਕੈਦੀਆਂ ਦੇ ਬੱਚਿਆਂ ਨੂੰ ਸਾਂਭੋ। ਮੁੱਠੀ-ਮੁੱਠੀ ਆਟਾ ਇਕੱਠਾ ਕਰਨ ਨਾਲ ਵੱਡਾ ਕੰਮ ਹੋ ਜਾਵੇਗਾ।"

ਇਹ ਵਿਖਿਆਨ ਸੁਣ ਕੇ ਭਾਵੁਕਤਾ ਵਿੱਚ ਲੀਨ ਹੋਏ ਸ੍ਰੀ ਅਮਰ ਸਿੰਘ ਝਬਾਲ ਜਿਹੜੇ ਬਿਮਾਰੀ ਦੀ ਹਾਲਤ ਦੇ ਬਾਵਜੂਦ ਸਮਾਗਮ ਵਿੱਚ ਸ਼ਾਮਲ ਸਨ, ਉਸ ਤੋਂ ਰਿਹਾ ਨਾ ਗਿਆ ਤਾਂ ਉਹ ਸਟੇਜ ਉੱਪਰ ਆਏ ਤੇ ਬੋਲੇ, "ਖ਼ਾਲਸਾ ਜੀ ਤੁਸੀਂ ਭੁੱਖੇ ਰਹਿ ਕੇ ਦੂਜਿਆਂ ਨੂੰ ਖੁਆਂਦੇ ਹੁੰਦੇ ਸਾਉ। ਹੁਣ ਆਪਣੇ ਭਰਾਵਾਂ ਦੇ, ਕੌਮੀ ਸ਼ਹੀਦਾਂ ਦੇ, ਗੁਰੂ ਦੇ ਲਾਲਾਂ ਦੇ ਬੱਚੇ ਯਤੀਮ ਹੋਏ ਰੁਲ ਰਹੇ ਹਨ। ਪਿਆਰੇ ਸਰਦਾਰ ਗੁਰਦਿੱਤ ਸਿੰਘ (ਕਾਮਾ ਗਾਟਾ ਮਾਰੂ) ਦਾ ਲੜਕਾ, ਮੈਂ ਸੁਣਿਆ ਕਿ ਕਿਸੇ ਦੇ ਡੰਗਰ ਚਾਰ ਕੇ ਰੋਟੀ ਖਾਂਦਾ ਹੈ। ਤੁਸੀਂ ਇਨ੍ਹਾਂ ਦੇ ਪ੍ਰਬੰਧ ਕੀਤੇ ਬਿਨਾਂ ਰੋਟੀ ਨਾ ਖਾਓ।"

ਸ. ਹਰਚੰਦ ਸਿੰਘ ਲਾਇਲਪੁਰੀ ਨੇ ਸਭਨਾਂ ਦੇ ਹਿਰਦਿਆਂ ਨੂੰ ਪਸੀਜ ਦਿੱਤਾ ਸੀ, ਜਦੋਂ ਮਹਾਨ ਸ਼ਹੀਦ ਭਾਈ ਬਲਵੰਤ ਸਿੰਘ ਖੁਰਦਪੁਰੀ ਦੇ ਭੁਝੰਗੀ ਹਰਦਿਆਲ ਨੂੰ ਸਟੇਜ ਤੋਂ ਪੇਸ਼ ਕਰਦਿਆਂ ਕਿਹਾ, "ਥੋੜ੍ਹਿਆਂ ਤੋਂ ਵੱਡੀਆਂ ਰਕਮਾਂ ਦਾ ਖ਼ਿਆਲ ਛੱਡੋ, ਜੋ ਦੇ ਸਕਦੇ ਹੋ ਦਿਓ। ਵੇਖੋ ਇਹ, ਇਹ ਭਾਈ ਬਲਵੰਤ ਸਿੰਘ ਜੀ ਦਾ ਭੁਝੰਗੀ ਹੈ। ਕੌਮੀ ਸ਼ਹੀਦ ਦਾ



Sri Satguru Jagjit Singh Ji eLibrary NamdhariElibrary@gmail.com

ਸਪੁੱਤਰ ਹੈ। ਜੋ ਫਾਂਸੀ ਲੱਗ ਚੁੱਕਾ ਹੈ। ਵੇਖੋ ਇਸ ਦਾ ਹਾਲ ਕੀ ਹੈ ?" ਦਰਦ ਵਿੱਚ ਸ੍ਰੀ ਹਰਚੰਦ ਸਿੰਘ ਦਾ ਗਲਾ ਭਰ ਆਇਆ ਤਾਂ ਉਹ ਅੱਗੇ ਬੋਲ ਨਾ ਸਕੇ ਤਾਂ ਸੁਣਨ ਵਾਲੇ ਸਭਨਾਂ ਦੀਆਂ ਅੱਖਾਂ ਵਹਿ ਤੁਰੀਆਂ।

ਸੱਚਮੁੱਚ ਸਮਾਂ ਬੜਾ ਭਿਆਨਕ ਸੀ, ਗ਼ਦਰੀਆਂ ਤੇ ਉਨ੍ਹਾਂ ਦੇ ਪਰਿਵਾਰਾਂ ਲਈ, ਜਿਨ੍ਹਾਂ ਨੂੰ ਅਸਿੱਖ ਗਰਦਾਨ ਕੇ ਅੰਗਰੇਜ਼ੀ ਸਰਕਾਰ ਅਤੇ ਉਸ ਦੇ ਪਿੱਠੂਆਂ ਨੇ ਲੋਕਾਂ ਵਿੱਚੋਂ ਛੇਕ ਦੇਣ ਲਈ ਅੱਡੀ-ਚੋਟੀ ਦਾ ਜ਼ੋਰ ਲਾਇਆ ਸੀ, ਅਕਾਲ ਤਖ਼ਤ ਸਾਹਿਬ ਤੋਂ ਇਨ੍ਹਾਂ ਵਿਰੁੱਧ ਫ਼ਤਵਾ ਜਾਰੀ ਕਰਵਾ ਕੇ ਸ. ਬ. ਅਰੂੜ ਸਿੰਘ ਨੇ ਸਮਾਜਿਕ ਤੌਰ 'ਤੇ ਭੰਡਿਆ ਸੀ। ਬਾਬਾ ਕਰਮ ਸਿੰਘ (ਰਾਮਗੜ੍ਹੀਆ) ਕੋਟਲਾ ਅਜਨੇਰ ਨੂੰ ਕਾਲੇਪਾਣੀ ਭੇਜਣ ਤੋਂ ਪਿੱਛੋਂ ਸਰਕਾਰ ਨੇ ਉਸ ਦਾ ਘਰ ਘਾਟ ਉਜਾੜ ਦਿੱਤਾ ਸੀ। ਕੋਠੇ ਦੀਆਂ ਕੜੀਆਂ ਤੱਕ ਨਿਲਾਮ ਕਰ ਦਿੱਤੀਆਂ ਸਨ ਤਾਂ ਉਸ ਦੀ ਸੁਪਤਨੀ ਇਸੇ ਵਿਜੋਗ ਵਿੱਚ ਪ੍ਰਾਣ ਤਿਆਗ ਗਈ ਸੀ ਜਿਹਨਾਂ, ਮਾਂ-ਬਾਪ ਵਾਹਰਾ, ਮਰ-ਮੁਕ ਗਿਆ। ਮਗਰੋਂ ਛੋਟਾ ਬੱਚਾ ਸ਼ਾਮ ਸਿੰਘ ਉਸ ਸਮੇਂ 5 ਸਾਲ ਦਾ ਸੀ। ਵੱਡਾ 7 ਸਾਲ ਦਾ ਕਰਤਾਰ ਸਿੰਘ ਤਾਂ ਇਨ੍ਹਾਂ ਸਦਮਿਆਂ ਨਾਲ ਅਪਾਹਜ ਹੋ ਗਿਆ।

ਮਾਸਟਰ ਮੋਤਾ ਸਿੰਘ ਮਾਰਸ਼ਲ ਲਾਅ ਦੀ ਸਜ਼ਾ 'ਚੋਂ ਬਰੀ ਹੋ ਕੇ ਆਏ ਹੀ ਸਨ। ਬੇਬਾਕ ਤੇ ਪ੍ਰਚੰਡ ਹੌਸਲੇ ਵਾਲੇ ਇਸ ਮਹਾਨ ਪੁਰਸ਼ ਨੂੰ ਇਤਿਹਾਸ ਵਿੱਚ "ਫ਼ਕਰੇ ਕੌਮ" ਦੀ ਉਪਾਧੀ ਨਾਲ ਯਾਦ ਕੀਤਾ ਜਾਂਦਾ ਹੈ। ਜਦੋਂ ਉਨ੍ਹਾਂ ਦੀ ਵਾਰੀ ਆਈ ਤਾਂ ਸਟੇਜ ਉੱਤੇ ਆ ਕੇ ਉਸਨੇ ਆਪਣੀ ਜੁੱਤੀ ਲਾਹ ਦਿੱਤੀ ਅਤੇ ਆਖਿਆ, "ਭਾਵੇਂ ਤੁਸੀਂ ਆਖੋ ਕਿ ਮੈਂ ਪਖੰਡ ਕਰਨ ਲੱਗਾ ਹਾਂ, ਪਰ ਮੈਥੋਂ ਹੁਣ ਰਿਹਾ ਨਹੀਂ ਜਾਂਦਾ। ਭਾਈ ਰਣਧੀਰ ਸਿੰਘ ਦੀ ਪਤਨੀ ਦੀ ਚਿੱਠੀ ਮੇਰੇ ਹੱਥ ਵਿੱਚ ਹੈ, ਜੋ ਮੈਂ ਸੁਣਾਵਾਂਗਾ। 'ਏਡੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ। ਦੁੱਖ ਇਤਨਾ ਵੱਧ ਗਿਆ ਹੈ ਕਿ ਮੈਂ ਜੁੱਤੀ ਲਾਹ ਦਿੱਤੀ ਹੈ ਤੇ ਉਦੋਂ ਤੱਕ ਨਹੀਂ ਪਾਵਾਂਗਾ, ਜਦ ਤੱਕ ਮੇਰੇ ਭਰਾ ਜੇਲ੍ਹਾਂ ਤੋਂ ਬਾਹਰ ਨਾ ਆ ਜਾਣਗੇ। ਮੈਂ ਰੋਟੀ ਵੀ ਇੱਕ ਡੰਗ ਖਾਵਾਂਗਾ, ਮੈਂ ਕੱਪੜੇ ਲਾਹ ਦੇਂਦਾ, ਪਰ ਕਹਿੰਦੇ ਹਨ ਕਿ ਇਹ ਸਿੱਖੀ ਦੇ ਉਲਟ ਹੈ। ਭਾਈ ਰਣਧੀਰ ਸਿੰਘ ਕੇਵਲ ਮਾਲਵੇ ਦਾ ਸ਼ੇਰ ਹੀ ਨਹੀਂ ਸੀ, ਪੰਜਾਬ ਦਾ ਉਹ ਅਸੂਲ ਤੇ ਜਾਨ ਦੇਣ ਵਾਲਾ ਬੱਬਰ ਸ਼ੇਰ ਹੈ। ਉਨ੍ਹਾਂ ਦੀ ਸਿੰਘਣੀ 'ਤੇ ਬੜੇ ਕਸ਼ਟ ਆਏ, ਪਰ ਉਨ੍ਹਾਂ ਆਖਿਆ ਕਿ ਭਾਈ ਸਾਹਿਬ ਦੀ ਗੌਰਵ ਉਨ੍ਹਾਂ ਨੂੰ ਕਸ਼ਟ ਪ੍ਰਗਟ ਕਰਨ ਲਈ ਆਗਿਆ ਨਹੀਂ ਦੇਂਦੀ, ਪਰ ਹੁਣ ਹੱਦ ਹੋ ਗਈ ਹੈ। ਜ਼ਬਤ ਹੋਈ ਜਾਇਦਾਦ ਵਾਪਸ ਹੋ ਗਈ ਸੀ, ਪਰ ਦੁਬਾਰਾ ਮਾਲਵੇ ਦੇ ਆਨਰੇਬਲ ਗੱਜਣ ਸਿੰਘ ਬਹਾਦਰ ਦੀ ਕ੍ਰਿਪਾ ਨਾਲ ਫਿਰ ਨੀਲਾਮ ਹੋਣ ਵਾਲੀ ਹੈ। ਨਿਲਾਮੀ ਦਾ ਹੁਕਮ ਹੋ ਚੁੱਕਾ ਹੈ।" ਯਾਦ ਰਹੇ ਗੱਜਣ ਸਿੰਘ ਗ਼ਦਰ ਲਹਿਰ ਦਾ ਵੱਡਾ ਵਿਰੋਧੀ ਸੀ, ਜਿਸ ਨੇ 'ਗ਼ਦਰ' ਅਖ਼ਬਾਰ ਦੀ ਕਾਪੀ ਪਹਿਲੀ ਵਾਰ ਆਪਣੇ ਅੰਗਰੇਜ਼ 'ਮਾਈ ਬਾਪ' ਨੂੰ ਭੇਂਟ ਕੀਤੀ ਸੀ। ਇਸ ਨੂੰ ਸੋਧਣ ਲਈ ਯਤਨ ਹੋਏ ਸਨ, ਪਰ ਹੁਸ਼ਿਆਰੀ ਨਾਲ ਬਚਦਾ ਰਿਹਾ ਸੀ।

ਮਾਸਟਰ ਮੋਤਾ ਸਿੰਘ ਦੇ ਬੈਠਣ ਦੀ ਦੇਰ ਹੀ ਸੀ ਕਿ ਰੁਪਈਆਂ ਦੀ ਬਾਰਸ਼ ਸ਼ੁਰੂ ਹੋ ਗਈ। ਅੱਠ ਦਸ ਹਜ਼ਾਰ ਦੇ ਕਰੀਬ ਫੰਡ ਇਕੱਠਾ ਹੋਇਆ ਸੀ। ਅਕਤੂਬਰ 1920 ਨੂੰ



Sri Satguru Jagjit Singh Ji eLibrary NamdhariElibrary@gmail.com

https://archive.org/details/namdhari

ਲਾਹੌਰ ਵਾਲੇ ਸਿੱਖ ਲੀਗ ਦੇ ਹੋਏ ਇਸ ਸਮਾਗਮ ਵਿੱਚ "ਸਿੱਖ ਰਾਜਸੀ ਕੈਦੀ ਪਰਿਵਾਰ ਸਹਾਇਕ ਕਮੇਟੀ" ਦਾ ਗਠਨ ਕਰਕੇ ਸਹਾਇਤਾ ਸ਼ੁਰੂ ਕਰਨ ਦੇ ਕੰਮ ਦਾ ਮੁੱਢ ਬੰਨ੍ਹਿਆ ਗਿਆ ਸੀ। ਪੰਜਾਬੀਆਂ ਅੰਦਰ ਕੈਦੀ ਦੇਸ਼ ਭਗਤਾਂ ਤੇ ਉਨ੍ਹਾਂ ਦੇ ਪਰਿਵਾਰਾਂ ਪ੍ਰਤੀ ਫਿਕਰਮੰਦੀ, ਉਨ੍ਹਾਂ ਪ੍ਰਤੀ ਦਰਦ ਵਾਲੇ ਇਸ ਮਾਹੌਲ ਦਾ ਸੰਤ ਸੁਭਾਅ ਬਾਬਾ ਵਿਸਾਖਾ ਸਿੰਘ ਦਦੇਹਰ ਉੱਤੇ ਐਸਾ ਅਸਰ ਹੋਇਆ ਕਿ ਉਨ੍ਹਾਂ ਬਾਕੀ ਕੰਮ ਛੱਡ ਕੇ ਸੇਵਾ ਕਰਨ ਦਾ ਬੀੜਾ ਚੁੱਕ ਲਿਆ। ਉਨ੍ਹਾਂ ਦੀ "ਦੇਸ਼ ਭਗਤਾਂ ਦੇ ਦੁਖੀ ਪਰਿਵਾਰ" ਨਾਮੀ ਕਵਿਤਾ ਪ੍ਰਚਾਰ ਲਈ ਬੜੀ ਸਹਾਈ ਹੋਈ ਸੀ:

ਦੇਸ਼ ਭਗਤਾਂ ਦੇ ਦੁਖੀ ਪਰਿਵਾਰ ਸਮਝੋ, ਰਲ ਕੇ ਦੁੱਖ ਵੰਡਾਓ ਜੀ ਵੀਰ ਸਾਰੇ।
ਸਾਂਝਾ ਕੰਮ ਹੈ ਸਾਰੇ ਇਲਾਕਿਆਂ ਦਾ, ਸੇਵਾ ਏਸ ਨੂੰ ਸਿੱਧੇ ਹੋ ਤੀਰ ਸਾਰੇ।
ਥੋੜਾ ਕੰਮ ਕੀ ਦੱਸ ਰਿਹਾ ਹਾਂ ਆਪ ਨੂੰ ਮੈਂ, ਕੱਢ ਲਵੋ ਜੇ ਤੁਸੀਂ ਲਕੀਰ ਸਾਰੇ।
ਮਾਤਾ ਪਿਤਾ ਤੇ ਉਹਨਾਂ ਦੇ ਬਾਲ ਬੱਚੇ, ਹੋ ਗਏ ਸੁੱਕ ਕੇ ਵਾਂਗ ਕਰੀਰ ਸਾਰੇ।
ਹਾਲਤ ਵੇਖੀਏ ਉਨ੍ਹਾਂ ਦੀ ਜਾਏ ਜੇਕਰ, ਨੈਣੀਂ ਵਗ ਤੁਰਦਾ ਵੀਰੋ ਨੀਰ ਸਾਰੇ।
ਸੇਵਾ ਦੱਸ ਰਿਹਾਂ ਜਿਨ੍ਹਾਂ ਘਰਾਣਿਆਂ ਦੀ, ਕੋਈ ਹੋਏ ਨੇ ਇਹ ਫ਼ਕੀਰ ਸਾਰੇ।
ਮਾਰੋ ਹੰਭਲਾ ਹੋਏ ਦਲੇਰ ਭਾਈਓ, ਤੋੜ ਦੁੱਖਾਂ ਦੀ ਦੇਈਏ ਜੰਜ਼ੀਰ ਸਾਰੇ।
ਰਿਹਾ ਉਹਨਾਂ ਦਾ ਕੋਈ ਭੀ ਆਸਰਾ ਨਾ, ਰਲ਼ ਕੇ ਤੁਸੀ ਬਨ੍ਹਾਓ ਹੁਣ ਧੀਰ ਸਾਰੇ।
ਜੂਝ ਗਏ ਜੋ ਮੂਲ ਕਦੀ ਸੋਚ ਅੰਦਰ, ਕਰੋ ਉਹਨਾਂ ਦੀ ਹੁਣ ਸੰਭਾਲ ਸਾਰੇ।
ਬਾਲ ਬੱਚੇ ਦੀ ਲੈਕਰ ਖ਼ਬਰ ਛੇਤੀ ਬਣੋ ਓਹਨਾਂ ਦੇ ਤੁਸੀਂ ਰਖਵਾਲ ਸਾਰੇ।
ਸਾਡੇ ਸੇਰਾਂ ਨੂੰ ਪਾ ਕੇ ਜੇਲ੍ਹਾਂ ਅੰਦਰ ਜ਼ਾਲਮ ਰਹੇ ਨੇ ਉਨ੍ਹਾਂ ਨੂੰ ਗਾਲ ਸਾਰੇ।
ਜਿਵੇਂ ਜ਼ੁਲਮ ਦੀ ਜੜ੍ਹ ਉਖਾੜ ਦੇਈਏ ਕਰੋ ਜ਼ਾਲਮਾਂ ਨੂੰ ਤੁਸੀਂ ਨਿਢਾਲ ਸਾਰੇ।
ਜੇਲ੍ਹਾਂ ਵਿੱਚੋਂ ਜੀ ਕੱਢੀਏ ਵੀਰ ਸੋਹਣੇ, ਜੇਲ੍ਹਾਂ ਤੋੜ ਕਰ ਦੇਈਏ ਖਾਂ ਢਾਲ ਸਾਰੇ।
ਗੌਰਮਿੰਟ ਜਾਂ ਕਰੇ ਰਿਹਾਅ ਛੇਤੀ, ਨਹੀਂ ਤਾਂ ਤੋੜੋ ਗੁਲਾਮੀ ਦੇ ਜੰਜਾਲ ਸਾਰੇ।

ਅਖੌਤ ਹੈ ਕਿ ਮਹਾਰਾਣਾ ਪ੍ਰਤਾਪ ਸਿੰਘ ਵਰਗਾ ਸੂਰਮਾ ਵੀ ਉਦੋਂ ਡੋਲ ਗਿਆ ਸੀ, ਜਦੋਂ ਜੰਗਲੀ ਬਿੱਲੀ ਉਸ ਦੇ ਭੁੱਖੇ ਬੱਚੇ ਹੱਥ ਰੋਟੀ ਦਾ ਟੁੱਕੜਾ ਖੋਹ ਕੇ ਲੈ ਗਈ ਸੀ। ਇਸ ਗੱਲ ਦਾ ਅਹਿਸਾਸ ਬਾਬਾ ਵਿਸਾਖਾ ਸਿੰਘ ਨੂੰ ਜੇਲ੍ਹਾਂ ਵਿੱਚ ਹੋ ਚੁੱਕਾ ਸੀ ਅਤੇ ਉਨ੍ਹਾਂ ਇਹ ਅਨੁਭਵ ਵੀ ਕਰ ਲਿਆ ਸੀ ਕਿ ਦੇਸ਼ ਭਗਤ ਵੱਡੀ ਤੋਂ ਵੱਡੀ ਤਕਲੀਫ਼ ਦੀ ਵੀ ਪ੍ਰਵਾਹ ਨਹੀਂ ਕਰਦੇ, ਫਿਰ ਭੀ ਪਰਿਵਾਰਾਂ ਦੀ ਤਕਲੀਫ਼ ਬਰਦਾਸ਼ਤ ਕਰਨੀ ਕਠਨ ਹੁੰਦੀ ਹੈ।

ਸ. ਲਾਲ ਸਿੰਘ ਦੇ ਸੁਝਾਏ ਨੌਂ ਸੱਜਣਾਂ ਦੇ ਆਧਾਰਤ 'ਸਿੱਖ ਕੈਦੀ ਦੇਸ਼ ਭਗਤ ਪ੍ਰਵਾਰ ਸਹਾਇਕ ਕਮੇਟੀ' ਬਣਾ ਕੇ ਬਾਬਾ ਵਿਸਾਖਾ ਸਿੰਘ ਇਸ ਕਮੇਟੀ ਦੇ ਪ੍ਰਧਾਨ ਬਣਾਏ ਗਏ। ਕਮੇਟੀ ਦੇ ਉਦੇਸ਼ ਸਨ—1. ਦੇਸ਼ ਭਗਤਾਂ ਦੇ ਪਰਿਵਾਰਾਂ ਦੀ ਆਰਥਿਕ ਸਹਾਇਤਾ, ਬੱਚਿਆਂ ਦੀ ਪੜ੍ਹਾਈ ਤੇ ਸਾਂਭ-ਸੰਭਾਲ ਦਾ ਉਚੇਚਾ ਧਿਆਨ ਦੇਣਾ 2. ਦੂਰ-ਦੁਰੇਡੀਆਂ ਜੇਲ੍ਹਾਂ ਵਿੱਚ ਸਜ਼ਾਵਾਂ ਭੁਗਤ ਰਹੇ ਦੇਸ਼ ਭਗਤਾਂ ਨਾਲ ਮੁਲਾਕਾਤਾਂ ਕਰਕੇ ਉਨ੍ਹਾਂ ਦੇ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਸੁੱਖ ਸੁਨੇਹਿਆਂ ਨੂੰ ਇੱਕ ਦੂਜੇ ਤੱਕ ਪਹੁੰਚਾਉਣਾ 3. ਕਮੇਟੀ ਅਖ਼ਬਾਰ, ਰਸਾਲੇ ਤੇ ਪਬਲਿਕ ਇਕੱਠਾਂ ਰਾਹੀਂ ਲੋਕ ਰਾਇ ਪੈਦਾ ਕਰੇ ਤੇ ਜੇਲ੍ਹਾਂ ਵਿੱਚ ਰੁਲ



Sri Satguru Jagjit Singh Ji eLibrary NamdhariElibrary@gmail.com

ਰਹੇ ਇਨ੍ਹਾਂ ਦੇਸ਼ ਭਗਤਾਂ ਦੀ ਰਿਹਾਈ ਲਈ ਜਦੋ-ਜਹਿਦ ਕਰੇ 4. ਦੇਸ਼ ਭਗਤਾਂ ਦੇ ਮੁਕੱਦਮਿਆਂ ਦੀ ਪੈਰਵਾਈ ਕਰਨਾ।

ਅਕਾਲੀ ਮੋਰਚਿਆਂ ਦੇ ਕਾਰਨ, ਬਾਬਾ ਵਸਾਖਾ ਸਿੰਘ ਦੀ ਸਿਹਤ ਦਾ ਖਰਾਬ ਹੋ ਜਾਣਾ ਅਤੇ ਪੁਲਿਸ ਦੀ ਨਿਗਰਾਨੀ ਦੇ ਕਾਰਨਾਂ ਕਰਕੇ ਇਸ ਕੰਮ ਵਿੱਚ ਰੁਕਾਵਟ ਪੈ ਗਈ ਸੀ।

1923-24 ਵਿੱਚ ਭਾਈ ਸੰਤੋਖ ਸਿੰਘ ਦੀ ਰਿਹਾਈ ਤੋਂ ਬਾਅਦ ਇੱਕ ਮੀਟਿੰਗ ਬਾਵਾ ਜੀ ਦੇ ਪਿੰਡ ਦਦੇਹਰ (ਅੰਮ੍ਰਿਤਸਰ) ਵਿਚ ਕੀਤੀ। ਬਾਬਾ ਕਰਮ ਸਿੰਘ ਚੀਮਾ, ਮਾ. ਊਧਮ ਸਿੰਘ ਕਸੇਲ, ਇੰਦਰ ਸਿੰਘ ਸੁਰ ਸਿੰਘੀਏ ਨੇ ਇਸ ਮੀਟਿੰਗ ਵਿੱਚ ਕਮੇਟੀ ਦੇ ਕੰਮ ਨੂੰ ਤੇਜ਼ੀ ਨਾਲ ਚਲਾਉਣ ਦਾ ਫੈਸਲਾ ਕਰਕੇ 1920 ਵਿਚ ਸੈਂਟਰਲ ਸਿੱਖ ਲੀਗ ਦੀ ਪਹਿਲੀ ਕਾਨਫ੍ਰੰਸ ਵਿਚ ਸਥਾਪਤ ਕੀਤੀ ਗਈ ਸਿੱਖ ਕੈਦੀ ਪਰਿਵਾਰ ਸਹਾਇਕ ਕਮੇਟੀ ਦਾ ਕਾਰਜ ਘੇਰਾ ਵਧਾਉਣ ਲਈ ਇਸਦਾ ਨਾਂ "ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਰੱਖਿਆ ਗਿਆ। ਸਿੱਟੇ ਵਜੋਂ 21 ਨਵੰਬਰ 1924 ਈ. ਨੂੰ ਇਹ ਕਮੇਟੀ ਪੁਨਰਗਠਿਤ ਕਰਕੇ ਬਾਬਾ ਵਸਾਖਾ ਸਿੰਘ ਦਦੇਹਰ ਨੂੰ ਪ੍ਰਧਾਨ ਅਤੇ ਭਾਈ ਕਰਤਾਰ ਸਿੰਘ ਲਤਾਲਾ ਨੂੰ ਜਨਰਲ ਸਕੱਤਰ ਬਣਾਇਆ ਗਿਆ। ਹੁਣ ਤੱਕ ਜਿਨ੍ਹਾਂ ਫੰਡ ਸਹਾਇਤਾ ਲਈ ਇਕੱਠਾ ਹੋਇਆ। ਉਹ ਵੰਡ ਦਿੱਤਾ ਗਿਆ।

15 ਅਗਸਤ 1925 ਨੂੰ ਵੰਡੀ ਸਹਾਇਤਾ ਦੀ ਇਕ ਦੁਰਲੱਭ ਰਿਪੋਰਟ :-

**ਜਿਹੜੀ ਸਾਨੂੰ ਫਹਿਰਿਸਤ ਰਾਹੀਂ ਸ਼ਹੀਦਾਂ ਤੇ ਜੇਲ੍ਹਾਂ ਵਿਚ ਬੰਦ ਗ਼ਦਰੀ ਦੇਸ਼ ਭਗਤਾਂ ਦੀ ਜਾਣਕਾਰੀ ਤੇ ਉਨ੍ਹਾਂ ਦੇ ਪਰਿਵਾਰਾਂ ਦੀ ਜਾਣਕਾਰੀ ਮੁਹੱਈਆ ਕਰਵਾਉਂਦੀ ਹੈ।**

ਬੀਬੀ ਕਰਤਾਰ ਕੌਰ ਸੁਪਤਨੀ ਭਾਈ ਰਣਧੀਰ ਸਿੰਘ ਪਿੰਡ ਨਾਰੰਗਵਾਲ (ਲੁਧਿਆਣਾ) 120/-

ਬੀਬੀ ਕਰਤਾਰ ਕੌਰ ਸੁਪਤਨੀ ਸ਼ਹੀਦ ਭਾਈ ਬਲਵੰਤ ਸਿੰਘ ਪਿੰਡ ਖੁਰਦਪੁਰ (ਜਲੰਧਰ) 120/-

ਭਾਈ ਹਰਭਜਨ ਸਿੰਘ ਸਪੁਤਰ ਭਾਈ ਭਗਵਾਨ ਸਿੰਘ ਬੜੰਗ ਵਾਸੀ ਅੰਮ੍ਰਿਤਸਰ 60/-

ਮਾਤਾ ਭਾਈ ਮਦਨ ਸਿੰਘ ਪਿੰਡ ਗਾਗਾ ਲਾਹੌਰ 30/-

ਬੀਬੀ ਰਾਮ ਕੌਰ ਸੁਪਤਨੀ ਸ਼ਹੀਦ ਭਾਈ ਜੀਵਨ ਸਿੰਘ ਦੌਲੇਕੇ (ਫਿਰੋਜ਼ਪੁਰ) 90/-

ਮਾਤਾ ਡਾ. ਚਿਰਾਗ ਸਿੰਘ ਪਿੰਡ ਰਿਲਖ (ਗੁਜਰਾਂਵਾਲਾ) 30/-

ਭਾਈ ਬਿਸ਼ਨ ਸਿੰਘ ਸਪੁਤਰ ਭਾਈ ਜਵਾਲਾ ਸਿੰਘ ਪਿੰਡ ਦਦੇਰ (ਅੰਮ੍ਰਿਤਸਰ) 50/-

ਭਾਈ ਬਿਸ਼ਨ ਸਿੰਘ ਸਪੁਤਰ ਭਾਈ ਕੇਸਰ ਸਿੰਘ ਪਿੰਡ ਦਦੇਰ (ਅੰਮ੍ਰਿਤਸਰ) 50/-

ਭਾਈ ਲਾਲ ਸਿੰਘ ਸਪੁਤਰ ਭਾਈ ਮੀਹਾਂ ਸਿੰਘ ਪਿੰਡ ਭੂਰੇ (ਅੰਮ੍ਰਿਤਸਰ) 50/

ਬਾਬਾ ਵਿਸਾਖਾ ਸਿੰਘ ਸਪੁਤਰ ਭਾਈ ਦੀਵਾਨ ਸਿੰਘ ਪਿੰਡ ਦਦੇਰ ਡਾਕਖਾਨਾ ਸਰਹਾਲੀ



Sri Satguru Jagjit Singh Ji eLibrary NamdhariElibrary@gmail.com

ਕਲਾਂ (ਅੰਮ੍ਰਿਤਸਰ) 170/-

ਬਾਬਾ ਵਿਸਾਖਾ ਸਿੰਘ ਸਪੁਤਰ ਭਾਈ ਦਿਆਲ ਸਿੰਘ ਪਿੰਡ ਦਦੇਰ ਡਾਕਖਾਨਾ ਸਰਹਾਲੀ ਕਲਾਂ (ਅੰਮ੍ਰਿਤਸਰ) 50/-

ਭਾਈ ਹਜ਼ਾਰਾ ਸਿੰਘ ਸਪੁਤਰ ਭਾ. ਡੋਲਾ ਸਿੰਘ ਪਿੰਡ ਦਦੇਹਰ (ਅੰਮ੍ਰਿਤਸਰ) 50/-

ਭਾਈ ਊਧਮ ਸਿੰਘ ਪਿੰਡ ਬੜਿੰਗ ਛਾਉਣੀ ਦੇ ਪਾਸ ਵਾਲੇ 50/-

ਭਾ. ਕਰਮ ਸਿੰਘ ਦੇ ਸਪੁਤਰ ਪਿੰਡ ਕੋਟਲਾ ਅਜਨੇਰ (ਲੁਧਿਆਣਾ) 30/

ਭਾਈ ਰਤਨ ਸਿੰਘ ਸਪੁਤਰ ਭਾ. ਰੂੜ ਸਿੰਘ ਪਿੰਡ ਚੂਹੜ ਚੱਕ (ਫਿਰੋਜ਼ਪੁਰ) 100/

-

ਮਾਈ ਰੰਗੀ ਸੁਪਤਨੀ ਭਾ. ਰਤਨ ਸਿੰਘ ਪਿੰਡ ਕਾਹਰੀਂ (ਹੁਸ਼ਿਆਰਪੁਰ) 120/-

ਬੀਬੀ ਨਰੈਣ ਕੌਰ, ਸੁਪਤਨੀ ਭਾਈ ਲਾਲ ਸਿੰਘ ਪਿੰਡ ਨਾਰੰਗਵਾਲ (ਲੁਧਿਆਣਾ) 50/-

ਸੁਪਤਨੀ ਸ਼ਹੀਦ ਭਾ. ਵੀਰ ਸਿੰਘ ਪਿੰਡ ਬਾਹੋਵਾਲ (ਹੁਸ਼ਿਆਰਪੁਰ) 120/-

ਮਾਈ ਚੰਦੋ ਸੁਪਤਨੀ ਚੂਹੜ ਸਿੰਘ ਪਿੰਡ ਲੀਲ, ਲੁਧਿਆਣਾ 100/-

ਭਾਈ ਹਰੀ ਸਿੰਘ ਪਿੰਡ ਚੋਟੀਆ ਠੋਬਾ ਸਿੰਘ (ਫਿਰੋਜ਼ਪੁਰ) 25/-

ਭਾਈ ਭਗਵਾਨ ਸਿੰਘ ਸਪੁਤਰ ਭਾਈ ਨਿਧਾਨ ਸਿੰਘ ਪਿੰਡ ਚੁਗਾ (ਫਿਰੋਜ਼ਪੁਰ) 200/-

(ਨੋਟ ਆਪੇ ਹੁਪੇ ਦਿਸ ਵਾਸਤੇ ਅਤੇ ਆਪੇ ਦਿਸ ਦੀ ਭੇਟ ਲਈ)

ਭਾ. ਗੁਰਦਿਤ ਸਿੰਘ ਨਰਸਿੰਘ ਵਾਲਾ ਲਾਇਲਪੁਰ 100/-

ਭਾਈ ਰੂੜ ਸਿੰਘ ਸਪੁਤਰ ਭਾ. ਜੀਵਨ ਸਿੰਘ ਪਤੀ ਲੌਹੀਆਂ ਜ਼ਿਲ੍ਹਾ ਲਾਹੌਰ 100/-

ਭਾਈ ਜੀਵਨ ਸਿੰਘ ਸਪੁਤਰ ਭਾ. ਬੂਟਾ ਸਿੰਘ ਪਤੀ ਚੰਦੋਕੀ ਜ਼ਿਲਾ ਲਾਹੌਰ 60/-

ਭਾ. ਬਲਵੰਤ ਸਿੰਘ ਸਪੁਤਰ ਬਾਬਾ ਗੁਰਦਿੱਤ ਸਿੰਘ ਜ਼ਿਲ੍ਹਾ ਅੰਮ੍ਰਿਤਸਰ 60/-

ਬੀਬੀ ਬਿਸਨ ਕੌਰ ਸੁਪਤਨੀ ਭਾ. ਸੋਹਣ ਸਿੰਘ ਪਿੰਡ ਗਿੱਲ (ਲੁਧਿਆਣਾ) 60/-

ਭਾਈ ਜਵੰਦ ਸਿੰਘ ਸੁਪਤਰ ਭਾ. ਉਤਮ ਸਿੰਘ ਪਤੀ ਚੰਦੋਕੀ (ਲਾਹੌਰ) 50/-

ਭਾ. ਇੰਦਰ ਸਿੰਘ ਨਾਈ ਪਿੰਡ ਬਸੀਨ (ਲਾਹੌਰ) 100/-

ਬੀਬੀ ਜੀਓ ਸੁਪਤਨੀ ਭਾ. ਖੁਸ਼ਹਾਲ ਸਿੰਘ ਪਿੰਡ ਪਧਰੀ ਅੰਮ੍ਰਿਤਸਰ 60/-

ਮਾਈ ਹੁਕਮੀ ਮਾਤਾ ਭਾ. ਊਧਮ ਸਿੰਘ ਪੁਤਰ ਭਾਈ ਸੁਚੇਤ ਸਿੰਘ ਪਿੰਡ ਪਧਰੀ ਅੰਮ੍ਰਿਤਸਰ 100/-

ਬੀਬੀ ਕਿਸੋ ਸੁਪਤਨੀ ਭਾਈ ਸਾਵਣ ਸਿੰਘ ਪਿੰਡ ਢਬਾ ਜ਼ਿਲ੍ਹਾ ਅੰਮ੍ਰਿਤਸਰ 50/-

ਬੀਬੀ ਗੁਲਾਬੀ ਸੁਪਤਨੀ ਭਾਈ ਕੇਹਰ ਸਿੰਘ ਪਿੰਡ ਮਰਹਾਣਾ, ਅੰਮ੍ਰਿਤਸਰ 50/-

ਬੀਬੀ ਗੁਲਾਬੀ ਸੁਪਤਨੀ ਭਾਈ ਸ਼ੇਰ ਸਿੰਘ ਪਿੰਡ ਵੇਈਂ ਪੂੰਈ ਅੰਮ੍ਰਿਤਸਰ 25/-

ਮਾਈ ਪ੍ਰਤਾਪ ਕੌਰ ਮਾਤਾ ਭਾਈ ਆਤਮਾ ਸਿੰਘ ਪਿੰਡ ਠਠੀ ਖਾਰਾ ਅੰਮ੍ਰਿਤਸਰ 50/

-



Sri Satguru Jagjit Singh Ji eLibrary NamdhariElibrary@gmail.com

https://archive.org/details/namdhari

ਮਾਈ ਰੂਪੀ ਸੁਪਤਨੀ ਭਾ. ਵੀਰ ਸਿੰਘ ਪਿੰਡ ਸੰਗਲ ਜ਼ਿਲ੍ਹਾ ਅੰਮ੍ਰਿਤਸਰ 50/-

ਬੀਬੀ ਧਰਮ ਕੌਰ ਸੁਪਤਨੀ ਭਾਈ ਪਾਖਲ ਸਿੰਘ ਚੂੜੀਕੇ ਜ਼ਿਲਾ ਫ਼ਿਰੋਜ਼ਪੁਰ 50/-

ਸੁਪਤਨੀ ਭਾਈ ਸਜਨ ਸਿੰਘ ਪਿੰਡ ਖਕਰਾਨਾ ਜ਼ਿਲ੍ਹਾ ਫ਼ਿਰੋਜ਼ਪੁਰ 60/-

ਮਾਈ ਲਛਮਣ ਕੌਰ ਮਾਤਾ ਭਾਈ ਕੇਹਰ ਸਿੰਘ ਪਿੰਡ ਸਾਹਨੇਵਾਲ (ਲੁਧਿਆਣਾ) 30/-

ਮਾਈ ਖੇਮੀ ਮਾਤਾ ਭਾਈ ਬੂਟਾ ਸਿੰਘ ਸਪੁਤਰ ਭਾਈ ਈਸ਼ਰ ਸਿੰਘ ਪਿੰਡ ਅਕਾਲਗੜ੍ਹ, ਲੁਧਿਆਣਾ 60/-

ਭਾਈ ਵਰਿਆਮ ਸਿੰਘ ਸਪੁਤਰ ਭਾਈ ਨੂਪਾ ਸਿੰਘ ਪਿੰਡ ਸ਼ੇਰਪੁਰ 50/-

ਭਾਈ ਜੀਵਨ ਸਿੰਘ ਸਪੁਤਰ ਭਾਈ ਬਿਸ਼ਨ ਸਿੰਘ ਪਿੰਡ ਵੱਟੀਆਂ ਅੰਮ੍ਰਿਤਸਰ 50/-

ਭਾਈ ਬਿਸ਼ਨ ਸਪੁਤਰ ਭਾ. ਰਾਮ ਸਿੰਘ ਪਿੰਡ ਭਾ. ਵੱਟੀਆਂ ਅੰਮ੍ਰਿਤਸਰ 100/-

ਸੁਪਤਨੀ ਹਰਨਾਮ ਕੌਰ ਸੁਪਤਨੀ ਭਾਈ ਕੇਹਰ ਸਿੰਘ ਵੱਟੀਆਂ ਅੰਮ੍ਰਿਤਸਰ 30/

ਸੁਪਤਨੀ ਸ਼ਹੀਦ ਭਾਈ ਹਰਨਾਮ ਸਿੰਘ ਪਿੰਡ ਸਾਹਰੀ ਜ਼ਿਲ੍ਹਾ ਹੁਸ਼ਿਆਰਪੁਰ 120/-

ਭਾਈ ਗੰਗਾ ਰਾਮ ਸਪੁਤਰ ਭਾਈ ਕਾਂਸ਼ੀ ਰਾਮ ਪਿੰਡ ਮਜੋਲੀਕਲਾਂ ਜ਼ਿਲ੍ਹਾ ਅੰਬਾਲਾ 50/-

ਭਾਈ ਸੋਹਣ ਸਿੰਘ ਸ਼ਹੀਦ ਕਾਲਾ ਸਿੰਘ ਦਾ ਭਾਈ ਪਿੰਡ ਜਰਤਪੁਰਾ ਜ਼ਿਲਾ ਅੰਮ੍ਰਿਤਸਰ 30/-

ਬੀਬੀ ਸਰਵੰਤੀ ਸੁਪਤਨੀ ਭਾਈ ਰਾਮ ਸ਼ਰਨ ਦਾਸ ਕਪੂਰਥਲਾ ਸ਼ਹਿਰ 50/-

ਪੰਡਤ ਦਿੱਤੂ ਰਾਮ ਪਿਤਾ ਪੰਡਤ ਜਗਤ ਰਾਮ ਪਿੰਡ ਹਰਿਆਣਾ, ਹੁਸ਼ਿਆਰਪੁਰ 50/-

ਭਾਈ ਜੇਮਲ ਸਿੰਘ ਸਪੁਤਰ ਭਾਈ ਪਾਲਾ ਸਿੰਘ ਪਿੰਡ ਸ਼ੇਰਪੁਰ ਖੁਰਦ, ਲੁਧਿਆਣਾ 30/-

ਮਾਤਾ ਭਾਈ ਪ੍ਰਿਥੀ ਸਿੰਘ ਪਿੰਡ ਲਾਲੜੋ ਜ਼ਿਲਾ ਅੰਬਾਲਾ 100/-

ਬੀਬੀ ਹਰ ਕੌਰ ਸੁਪਤਨੀ ਭਾਈ ਕ੍ਰਿਪਾ ਸਿੰਘ ਲੰਗੇਰੀ (ਲੰਗ ਮਾਜਰੀ), ਹੁਸ਼ਿਆਰਪੁਰ 20/-

ਬੀਬੀ ਬਿਸ਼ਨ ਕੌਰ ਸੁਪਤਨੀ ਭਾ. ਹਰਨਾਮ ਸਿੰਘ ਪਿੰਡ ਖਾਲਾ ਸੰਘਿਆ, ਅੰਮ੍ਰਿਤਸਰ 50/-

ਬੀਬੀ ਮਾਨ ਕੌਰ ਸੁਪਤਨੀ ਭਾ. ਮਹਾਰਾਜ ਸਿੰਘ ਪਿੰਡ ਕਸੇਲ, ਅੰਮ੍ਰਿਤਸਰ 55/-

ਮਾਈ ਫਤੋ ਮਾਤਾ ਭਾ. ਰਾਘੋ ਸਿੰਘ ਪਿੰਡ ਹਾਂਸ ਕਲਾਂ, ਲੁਧਿਆਣਾ 55/-

ਸੁਪਤਨੀ ਭਾਈ ਹਿਰਦਾ ਰਾਮ ਮੰਡੀ ਸੁਕੇਤ 100/

ਭਾ. ਅਜੀਤ ਸਿੰਘ ਸਪੁਤਰ ਭਾ. ਹੀਰਾ ਸਿੰਘ ਪਿੰਡ ਚਰੜ ਕਾਹਾਉ (ਲਾਹੌਰ) 120/-

ਭਾ. ਊਧਮ ਸਿੰਘ ਸਪੁਤਰ ਭਾ. ਹੀਰਾ ਸਿੰਘ ਪਿੰਡ ਕੂਜ਼ੀਵਾਲਾ ਅੰਮ੍ਰਿਤਸਰ 100/-

ਬੀਬੀ ਈਸ਼ਰ ਕੌਰ ਸੁਪਤਨੀ ਭਾ. ਲਛਮਣ ਸਿੰਘ ਪਿੰਡ ਚੂਸਲੇਵੜ, ਲਾਹੌਰ 60/-

ਬੀਬੀ ਨਾਮ ਕੌਰ ਮਾਤਾ ਭਾ. ਸੋਧ ਸਿੰਘ ਪਿੰਡ ਗੁਰਦਵਾਰਾ ਝਾੜ ਸਾਹਿਬ, ਅੰਮ੍ਰਿਤਸਰ 30/-


Sri Satguru Jagjit Singh Ji eLibrary NamdhariElibrary@gmail.com

ਭਾ. ਪ੍ਰਸ਼ਹਾਲ ਸਿੰਘ ਸਪੁਤਰ ਭਾਈ ਗੁਜਾ ਸਿੰਘ ਪਿੰਡ ਵਲਟੋਹਾ, ਲਾਹੌਰ 30/-
ਭਾ. ਰਗਤ ਸਿੰਘ ਸਪੁਤਰ ਭਾ. ਬੂਟਾ ਸਿੰਘ ਪਿੰਡ ਸਥਾਜਪੁਰ, ਅੰਮ੍ਰਿਤਸਰ 30/-
ਸੁਪਤਨੀ ਭਾ. ਬੁਧ ਸਿੰਘ ਪਿੰਡ ਵੱਟੀਆਂ, ਅੰਮ੍ਰਿਤਸਰ 60/-
ਬੀਬੀ ਕਿਸ਼ੋ ਭੈਣ ਭਾ. ਜਵਾਲਾ ਸਿੰਘ ਪਿੰਡ ਠਟੀਆ ਵਾਲਾ, ਅੰਮ੍ਰਿਤਸਰ 100/-
ਮਾਤਾ ਭਾ. ਤੇਜਾ ਸਿੰਘ ਪਿੰਡ ਬਿਖੀਵਿੰਡ, ਲਾਹੌਰ 30/-
ਭਾ. ਕ੍ਰਿਪਾ ਸਿੰਘ ਕਪੂਰਥਲਾ, ਜਲੰਧਰ 50/-
ਬੀਬੀ ਮਾਨ ਕੌਰ ਸੁਪਤਨੀ ਭਾ. ਗੁਰਦਿੱਤ ਸਿੰਘ ਪੁਰਾਣੇ ਵਾਲਾ, ਫਿਰੋਜ਼ਪੁਰ 50/-
ਭਾ. ਗੁਪਾਲ ਸਿੰਘ ਸਪੁਤਰ ਭਾ. ਧਿਆਨ ਸਿੰਘ ਪਿੰਡ ਜੰਡਿਆਲਾ, ਜਲੰਧਰ 120/-

ਮਾਤਾ ਭਾ. ਬਤਨ ਸਿੰਘ ਪਿੰਡ ਸਰਹਾਲਾ ਕਲਾਂ, ਜਲੰਧਰ 50/-,
ਸੁਪਤਰ ਭਾ. ਹਰਦਿੱਤ ਸਿੰਘ ਪਿੰਡ ਡਲੇਵਾਲ, ਜਲੰਧਰ 50/-
ਪਿਤਾ ਭਾ. ਰਾਮ ਸਿੰਘ ਪਿੰਡ ਧੁਲੇਤਾ, ਜਲੰਧਰ 100/-
ਭਾ. ਠਾਕਰ ਸਿੰਘ ਸਪੁਤਰ ਭਾ. ਰੁੜ ਪਿੰਡ ਬੰਡਾਲਾ, ਜਲੰਧਰ 50/-
ਭਾ. ਤਾਰਾ ਸਿੰਘ ਸਪੁਤਰ ਭਾ. ਜੀਮਲ ਸਿੰਘ ਪਿੰਡ ਬੰਡਾਲਾ, ਜਲੰਧਰ 25/-,
ਭਾ. ਗੁਰਦਿੱਤ ਸਿੰਘ ਪਕੀਵਾਲਾ ਜੰਡਿਆਲਾ 50/-
ਭਾ. ਇੰਦਰ ਸਿੰਘ ਸੇਖਦੌਲਤ ਜ਼ਿਲਾ ਫਿਰੋਜ਼ਪੁਰ 25/-
ਮਾਤਾ ਭਾ. ਅਰਜਨ ਸਿੰਘ ਜਗਰਾਉਂ, ਲੁਧਿਆਣਾ 30/-
ਮਾਈ ਪ੍ਰੇਮ ਕੌਰ ਮਾਤਾ ਭਾ. ਜੇਠਾ ਪਿੰਡ ਲੁਹਕੇ, ਅੰਮ੍ਰਿਤਸਰ 50/-
ਭਾ. ਸ਼ਾਮ ਸਿੰਘ ਵਾਰਸ ਭਾ. ਕਰਤਾਰ ਸਿੰਘ ਪਿੰਡ ਨਵਾਂਚੰਦ, ਫਿਰੋਜ਼ਪੁਰ 150/-
ਬੀਬੀ ਹਰ ਕੌਰ ਸੁਪਤਨੀ ਭਾ. ਈਸ਼ਰ ਸਿੰਘ ਪਿੰਡ ਮਰਹਾਨਾ, ਅੰਮ੍ਰਿਤਸਰ 120/-
ਭਾ. ਤਲਾ ਸਿੰਘ ਸਪੁਤਰ ਭਾ. ਕਾਹਨ ਸਿੰਘ ਪਤੀ ਘੋਗਾ ਚੂਹੜ ਚਕ, ਫਿਰੋਜ਼ਪੁਰ 50/-
ਬੀਬੀ ਇੰਦੋ ਸੁਪਤਨੀ ਭਾ. ਮੇਹਰ ਸਿੰਘ ਪਿੰਡ ਮਰਹਾਨਾ, ਅੰਮ੍ਰਿਤਸਰ 120/-
ਮਾਤਾ ਭਾ. ਹਰੀ ਸਿੰਘ ਪਿੰਡ ਕਕੜ ਜ਼ਿਲਾ ਅੰਮ੍ਰਿਤਸਰ 30/-
ਬੀਬੀ ਕਰਤਾਰ ਕੌਰ ਸੁਪਤਨੀ ਸ. ਗੰਡਾ ਸਿੰਘ ਪੰਡੋਰੀ ਫਗੁੜਿਆਂ ਹੁਸ਼ਿਆਰਪੁਰ 100/-।
ਜੋੜ 5950/- ਰੁਪਏ।

(ਸ੍ਰੋਤ - ਅਕਾਲੀ ਤੇ ਪ੍ਰਦੇਸੀ, ਅੰਮ੍ਰਿਤਸਰ 16 ਮਈ 1925, ਸਫ਼ਾ-3)

ਅੰਮ੍ਰਿਤਸਰ ਵਿੱਚ ਗੁਰੂ ਰਾਮਦਾਸ ਸਰਾਂ ਦੇ ਨੇੜੇ ਮੋਚੀ ਬਾਜ਼ਾਰ ਵਿੱਚ ਇੱਕ ਚੁਬਾਰੇ ਵਿੱਚ ਕਮੇਟੀ ਦਾ ਦਫ਼ਤਰ ਕਾਇਮ ਕੀਤਾ ਗਿਆ। ਦੂਰ-ਦੁਰਾਡੇ ਦੀਆਂ ਜੇਲ੍ਹਾਂ ਵਿਚ ਨੈਦ ਦੇਸ਼ ਭਗਤਾਂ ਨੂੰ ਸਾਬਣ, ਤੇਲ, ਕਛਹਿਰੇ ਆਦਿ ਪੁਚਾਉਣ ਦੇ ਨਾਲ ਸ਼ੁਰੂ ਹੋਈ ਇਹ ਸਹਾਇਤਾ ਪਿੱਛੋਂ ਦੇਸ਼ ਭਗਤਾਂ ਦੇ ਬੱਚਿਆਂ ਅਤੇ ਮਾਪਿਆਂ ਦੀਆਂ ਲੋੜਾਂ ਦੀ ਪੂਰਤੀ ਦਾ ਕੰਮ ਇਸ ਕਮੇਟੀ ਨੇ ਨਕਦ ਰਾਸ਼ੀ ਵੰਡ ਕੇ ਕੀਤਾ।



Sri Satguru Jagjit Singh Ji eLibrary NamdhariElibrary@gmail.com

ਦੇਸ਼ ਭਗਤ ਪ੍ਰਵਾਰ ਸਹਾਇਕ ਕਮੇਟੀ ਦਾ ਅਜਲਾਸ ਦੋ ਜੂਨ 1938 ਨੂੰ ਬਾਬਾ ਵਸਾਖਾ ਸਿੰਘ ਦੀ ਪ੍ਰਧਾਨਗੀ ਹੇਠ ਅੰਮ੍ਰਿਤਸਰ ਹੋਇਆ ਜਿਸ ਵਿਚ ਵਿਚਾਰ ਹੋਈ ਕਿ ਗ਼ਦਰੀ ਸ਼ਹੀਦਾਂ ਦੀ ਯਾਦ 'ਚ ਇਕ ਯਾਦਗਾਰ ਬਣਾਈ ਜਾਵੇ। ਇਸ ਯਾਦਗਾਰ ਦਾ ਸੰਕਲਪ ਲੈਂਦਿਆਂ ਕਿ ਇਹ ਯਾਦਗਾਰ ਕਿਸ ਤਰ੍ਹਾਂ ਦੀ ਹੋਵੇਗੀ। 'ਇਹ ਯਾਦਗਾਰ ਇਕ ਸਾਦੀ, ਅਮਾਰਤ ਹੋਵੇਗੀ ਜਿਸ ਵਿਚ ਸ਼ਹੀਦਾਂ ਦੀਆਂ ਜੀਵਨੀਆਂ, ਰਾਜਸੀ, ਆਰਥਕ ਤੇ ਇਨਕਲਾਬੀ ਸਾਹਿਤ ਨਾਲ ਪੂਰਤ ਪੁਸਤਕਾਂ ਰਖੀਆਂ ਜਾਣਗੀਆਂ ਜਿਨ੍ਹਾਂ ਨੂੰ ਪੜ੍ਹ ਕੇ ਮਜ਼ਦੂਰ ਕਿਸਾਨ ਰਾਜ ਸਥਾਪਤ ਕਰਨ ਦੇ ਯੋਗ ਬਣ ਸਕਣ। ਇਸ ਅਮਾਰਤ ਵਿਚ ਉਹਨਾਂ ਸਭ ਪਰਜਾ ਭਗਤਾਂ ਦੀਆਂ ਤਸਵੀਰਾਂ ਰੱਖੀਆਂ ਜਾਣਗੀਆਂ ਜੋ ਆਜ਼ਾਦੀ ਦੇ ਮੈਦਾਨ ਦੇ ਉੱਘੇ ਸ਼ਹੀਦ ਹਨ ਤੇ ਜਿਨ੍ਹਾਂ ਨੇ ਸੁੱਤੇ ਪਏ ਭਾਰਤ ਨੂੰ ਆਪਣੇ ਖ਼ੂਨ ਦੇ ਛਿੱਟਿਆਂ ਨਾਲ ਜਗਾਇਆ। ਇਹ ਅਮਾਰਤ ਰਾਜਸੀ ਸਾਹਿਤ ਤੇ ਦੇਸ਼ ਭਗਤਾਂ ਦੀਆਂ ਤਸਵੀਰਾਂ ਦਾ ਇਕ ਅਦਭੁਤ ਭੰਡਾਰ ਹੋਵੇਗੀ। ਪਰਜਾ ਭਗਤੀ, ਕੁਰਬਾਨੀ ਤੇ ਬੀਰਤਾ ਦੇ ਸ਼ੁਭ ਗੁਣਾਂ ਦਾ ਸੋਮਾ ਹੋਵੇਗੀ।' (4 ਅਗਸਤ 1938, ਪੰਨਾ 10)

ਇਸ ਦੀ ਪੂਰਤੀ ਲਈ ਇਕ ਬੋਰਡ ਬਣਾਇਆ ਗਿਆ : ਪ੍ਰਧਾਨ-ਬਾਬਾ ਵਸਾਖਾ ਸਿੰਘ ਸੈਕਟਰੀ, ਕਾ. ਭਗਤ ਸਿੰਘ ਬਿਲਗਾ ਅਤੇ ਬਾਬਾ ਸੰਤਾ ਸਿੰਘ ਗੰਡੀਵਿੰਡ, ਬਾਬਾ ਭਾਗ ਸਿੰਘ ਕਨੇਡੀਅਨ, ਬਾਬਾ ਕਰਮ ਸਿੰਘ ਚੀਮਾ, ਬਾਬਾ ਕੇਸਰ ਸਿੰਘ ਠਠਗੜ੍ਹ, ਬਾਬਾ ਰੂੜ ਸਿੰਘ ਐਮ.ਐਲ.ਏ. ਬਾਬਾ ਭਗਵਾਨ ਸਿੰਘ, ਬਾਬਾ ਸੋਹਣ ਸਿੰਘ ਭਕਨਾ ਮੈਂਬਰ ਬਣਾਏ ਗਏ। ਚੋਣ ਦੇ ਨਾਲ ਹੀ ਇੱਕ ਮਤੇ ਰਾਹੀਂ ਅਪੀਲ ਕੀਤੀ ਗਈ ਬੋਰਡ ਕੋਲ ਕੀਮਤੀ ਸਲਾਹਾਂ ਦੇਣ ਲਈ, ਸੁਝਾਅ ਭੇਜੇ ਜਾਣ ਤਾਂ ਕਿ 1914-15 ਦੇ ਗ਼ਦਰੀ ਸ਼ਹੀਦਾਂ ਦੀ ਯਾਦਗਾਰ ਬਨਾਉਣ ਲਈ ਨਿਗਰ ਕਦਮ ਚੁੱਕੇ ਜਾ ਸਕਣ।

ਛੇਤੀ ਹੀ ਦੂਜੀ ਸੰਸਾਰ ਜੰਗ ਸ਼ੁਰੂ ਹੋ ਗਈ। ਦੇਸ਼ ਭਗਤ ਪ੍ਰੀਵਾਰ ਸਹਾਇਕ ਕਮੇਟੀ ਅਤੇ ਬੋਰਡ ਦੇ ਮੈਂਬਰ ਗ੍ਰਿਫ਼ਤਾਰ ਕਰਕੇ ਦਿਉਲੀ ਕੈਂਪ ਜੇਲ੍ਹ ਵਿਚ ਬੰਦ ਕੀਤੇ ਗਏ, ਜਿਥੇ ਦੇਸ਼ ਦੇ ਹੋਰ ਇਨਕਲਾਬੀਆਂ ਨੂੰ ਕੈਦ ਕੀਤਾ ਗਿਆ ਸੀ। ਜੰਗ ਦੇ ਖ਼ਾਤਮੇ ਪਿੱਛੋਂ 1946 ਵਿਚ ਬਾਬਾ ਗੁਰਮੁਖ ਸਿੰਘ ਦੀ ਰਿਹਾਈ ਹੋਈ ਤਾਂ ਉਨ੍ਹਾਂ ਯਾਦਗਾਰ ਹਾਲ ਲਈ ਕੋਸ਼ਿਸ਼ ਕੀਤੀ ਤਾਂ ਦੇਸ਼ ਦੀ ਵੰਡ ਦੇ ਕਾਰਨ ਕੋਈ ਉਥਲ-ਪੁਥਲ ਦੇ ਕਰਕੇ ਇਹ ਕਾਰਜ ਫਿਰ ਰੁਕ ਗਿਆ।

ਦੇਸ਼ ਦੀ ਵੰਡ ਪਿੱਛੋਂ ਦੇਸ਼ ਭਗਤ ਪ੍ਰੀਵਾਰ ਸਹਾਇਕ ਕਮੇਟੀ ਨੇ ਵਿਚਾਰ ਕੀਤੀ ਕਿ ਹਕੂਮਤ ਅਤੇ ਇਸ ਦੀ ਸੰਚਾਲਕ ਕਾਂਗਰਸ ਪਾਰਟੀ ਦੇਸ਼ ਦੀ ਇਨਕਲਾਬੀ ਧਿਰ ਨੂੰ ਲੋਕਾਂ ਦੇ ਦਿਲਾਂ ਵਿਚੋਂ ਭੁਲਾ ਦੇਣ ਦੀ ਕੋਸ਼ਿਸ਼ ਵਿਚ ਲਗ ਗਈ ਹੈ। ਆਜ਼ਾਦੀ ਪ੍ਰਾਪਤ ਕਰ ਲੈਣ ਦਾ ਸਿਹਰਾ ਇਕੱਲੇ ਮਹਾਤਮਾ ਗਾਂਧੀ ਦੇ ਸਿਰ ਬੰਨਣ ਲਈ ਜ਼ੋਰ ਲਾ ਰਹੀ ਹੈ, 1954 ਦੇ ਅੰਤ 'ਚ ਬਾਬਾ ਗੁਰਮੁਖ ਸਿੰਘ ਲਲਤੋਂ ਨੇ ਕਮੇਟੀ ਅੱਗੇ ਸੁਝਾਅ ਰੱਖਿਆ ਕਿ ਹੁਣ ਦੇਸ਼ ਭਗਤ ਯਾਦਗਾਰ ਦਾ ਕਾਰਜ ਆਰੰਭਿਆ ਜਾਵੇ। ਦੇਸ਼ ਦੀ ਆਜ਼ਾਦੀ ਵਿਚ ਗ਼ਦਰ ਪਾਰਟੀ ਤੇ ਦੇਸ਼ ਦੀਆਂ ਇਨਕਲਾਬੀ ਲਹਿਰਾਂ ਦੇ ਸੂਰਜ ਵਾਂਗ ਚਮਕਦੇ ਹਿੱਸੇ ਨੂੰ ਸੁਰਜੀਤ ਕਰਨ ਅਤੇ ਇਸ ਦੀ ਜੋਤ ਨੂੰ ਲੋਕਾਂ ਦੇ ਮਨਾਂ ਅੰਦਰ ਜਗਾਈ ਰੱਖਣ ਲਈ 8 ਦਸੰਬਰ



Sri Satguru Jagjit Singh Ji eLibrary NamdhariElibrary@gmail.com

1954 ਨੂੰ ਜਲੰਧਰ ਵਿਚ ਬਾਬਾ ਵਸਾਖਾ ਸਿੰਘ ਦੀ ਪ੍ਰਧਾਨਗੀ ਹੇਠ ਮੀਟਿੰਗ ਕਰਕੇ ਫੈਸਲਾ ਕੀਤਾ ਗਿਆ ਕਿ ਜਲੰਧਰ ਜੋ ਉਸ ਸਮੇਂ ਸੂਬੇ ਦੀ ਸਿਆਸਤ ਦਾ ਕੇਂਦਰ ਸੀ, ਵਿਚ ਦੇਸ਼ ਦੇ ਇਨਕਲਾਬੀਆਂ ਤੇ ਸ਼ਹੀਦਾਂ ਦੀ ਯਾਦਗਾਰ ਕਾਇਮ ਕੀਤੀ ਜਾਵੇ। ਇਸ ਤੋਂ ਇਲਾਵਾ "ਗ਼ਦਰ ਇਤਿਹਾਸ ਕਮੇਟੀ" ਬਣਾ ਕੇ ਗ਼ਦਰ ਪਾਰਟੀ ਦਾ ਇਤਿਹਾਸ ਲਿਖਵਾ ਕੇ ਛੁਪਵਾਉਣ ਦਾ ਫੈਸਲਾ ਕਰਕੇ ਬਾਬਾ ਸੋਹਣ ਸਿੰਘ ਭਕਨਾ ਪ੍ਰਧਾਨ ਤੇ ਗੁਰਚਰਨ ਸਿੰਘ ਸਹਿਸਰਾ ਨੂੰ ਸਕੱਤਰ ਬਣਾਇਆ ਗਿਆ।

ਢੁੱਕਵੀਂ ਜਗ੍ਹਾ ਖ਼ਰੀਦਣ ਅਤੇ ਉਸਾਰੀ ਲਈ ਬਾਬਾ ਭਾਗ ਸਿੰਘ ਜੈ ਸਿੰਘ ਵਾਲਾ ਅਤੇ ਬਾਬਾ ਅਮਰ ਸਿੰਘ ਸੈਧਵਾਂ ਨੇ ਕ੍ਰਮਵਾਰ 1 ਲੱਖ 6 ਹਜ਼ਾਰ ਅਤੇ 61000 ਦੀਆਂ ਵੱਡੀਆਂ ਰਕਮਾਂ ਦੇ ਕੇ ਕਮੇਟੀ ਦੇ ਕੰਮਾਂ ਨੂੰ ਆਸਾਨ ਕਰ ਦਿੱਤਾ ਸੀ। ਜਲੰਧਰ ਸ਼ਹਿਰ ਦੇ ਬੇਹਤਰੀਨ ਹਿੱਸੇ ਵਿੱਚ ਰਾਏ ਬਹਾਦਰ ਬਦਰੀ ਦਾਸ ਦੇ ਪੁਰਾਣੇ ਵਿਸ਼ਾਲ ਬੰਗਲੇ ਦੀ 16 ਦਸੰਬਰ 1955 ਨੂੰ ਰਜਿਸਟਰੀ ਕਰਵਾਈ ਗਈ ਸੀ। ਬਿਲਡਿੰਗ ਬਣਾਉਣ ਦੀ ਜ਼ਿੰਮੇਵਾਰੀ ਬਾਬਾ ਗੁਰਮੁੱਖ ਸਿੰਘ ਨੂੰ ਸੌਂਪੀ ਗਈ ਸੀ। ਉਨ੍ਹਾਂ ਦੇ ਨਾਲ ਬਾਬਾ ਭਗਤ ਸਿੰਘ ਬਿਲਗਾ ਅਤੇ ਰੁਜ਼ਗਾਰ ਸਿੰਘ ਚੀਮਾ (ਸਪੁੱਤਰ ਬਾਬਾ ਕਰਮ ਸਿੰਘ ਚੀਮਾ) ਨੂੰ ਲਾਇਆ ਗਿਆ ਸੀ।

5 ਦਸੰਬਰ 1957 ਨੂੰ ਸੰਤ ਬਾਬਾ ਵਿਸਾਖਾ ਸਿੰਘ ਦੀ ਮੌਤ ਤੋਂ ਬਾਅਦ 16 ਫਰਵਰੀ 1958 ਦਿਨ ਐਤਵਾਰ ਨੂੰ ਕਮੇਟੀ ਦੀ ਮੀਟਿੰਗ ਕਰਕੇ ਬਾਬਾ ਵਸਾਖਾ ਸਿੰਘ ਦੀ ਥਾਂ ਬਾਬਾ ਸੋਹਣ ਸਿੰਘ ਭਕਨਾ ਪ੍ਰਧਾਨ ਬਣਾਏ ਗਏ ਅਤੇ ਹਾਲ ਦੀ ਉਸਾਰੀ ਲਈ ਵਿਦੇਸ਼ਾਂ ਵਿਚੋਂ ਉਗਰਾਹੀਂ ਕਰਨ ਲਈ ਇਕ ਡੈਪੂਟੇਸ਼ਨ ਭੇਜਣ ਦੀ ਯੋਜਨਾ ਬਣਾਈ ਗਈ। ਇਸ ਯੋਜਨਾ ਅਨੁਸਾਰ ਅਪ੍ਰੈਲ 1958 ਵਿਚ ਬਾਬਾ ਗੁਰਮੁਖ ਸਿੰਘ, ਬਾਬਾ ਕਰਮ ਸਿੰਘ ਚੀਮਾ, ਇੰਗਲੈਂਡ ਗਏ। ਬਾਬਾ ਗੁਰਮੁਖ ਸਿੰਘ ਤੇ ਕਾਮਰੇਡ ਬੂਝਾ ਸਿੰਘ ਨੂੰ ਅਮਰੀਕਾ ਦਾ ਵੀਜ਼ਾ ਨਹੀਂ ਸੀ ਮਿਲਿਆ, ਇਸ ਕਰਕੇ ਬਾਬਾ ਕਰਮ ਸਿੰਘ ਚੀਮਾ ਦੀ ਕਨੇਡਾ ਤੇ ਅਮਰੀਕਾ ਵਿਚੋਂ ਉਗਰਾਹੀ ਕਰਨ ਦੀ ਡਿਊਟੀ ਲਾਈ ਗਈ। ਕਾ. ਭੋਲਾ ਸਿੰਘ ਚੀਮਾ ਇੰਗਲੈਂਡ ਪੁੱਜ ਗਿਆ ਸੀ। ਇੰਗਲੈਂਡ ਵਿਚ ਭੋਲਾ ਸਿੰਘ ਚੀਮਾ, ਬੂਝਾ ਸਿੰਘ ਬਾਬਾ ਗੁਰਮੁਖ ਸਿੰਘ ਤੇ ਬਾਬਾ ਕਰਮ ਸਿੰਘ ਚੀਮਾ ਵਲੋਂ ਕੀਤੀ ਉਗਰਾਹੀ ਦੀਆਂ ਅੱਡ-ਅੱਡ ਰਿਪੋਰਟ ਕਾਮਰੇਡ ਮੋਹਣ ਸਿੰਘ ਚੀਮਾ ਤੇ ਅਵਤਾਰ ਸਿੰਘ ਜੌਹਲ ਇੰਗਲੈਂਡ ਨਿਵਾਸੀ ਵਲੋਂ ਵਿਸਥਾਰਤ ਸਹਿਤ ਉਪਲਬਧ ਹਨ। ਕਨੇਡਾ ਵਿਚ ਕਾ. ਭੋਲਾ ਸਿੰਘ, ਬਾਬਾ ਕਰਮ ਸਿੰਘ ਤੇ ਬਾਬਾ ਗੁਰਮੁਖ ਸਿੰਘ ਤਿੰਨ੍ਹਾਂ ਵਲੋਂ ਕੀਤੀ ਉਗਰਾਹੀ ਦੀ ਵਿਸਥਾਰਤ ਰਿਪੋਰਟ ਕਾਮਰੇਡ ਗੁਰਮੇਲ ਸਿੰਘ ਬਾਂਦੀ ਵਲੋਂ ਤਿਆਰ ਕੀਤੀ ਉਪਲਬਧ ਹੈ, ਜਿਹੜੇ ਕਨੇਡਾ 'ਚ ਸਾਰਾ ਸਮਾਂ ਨਾਲ ਰਹੇ ਸਨ। ਇਸ ਤਰ੍ਹਾਂ ਦੇਸ਼ ਭਗਤ ਯਾਦਗਾਰ ਹਾਲ ਦੀ ਉਸਾਰੀ ਵਿਚ ਪ੍ਰਵਾਸੀ ਭਰਾਵਾਂ ਦੀ ਮਹੱਤਵਪੂਰਨ ਭੂਮਿਕਾ ਹੈ।

ਬਿਲਡਿੰਗ ਦੀ ਬੁਨਿਆਦ ਰੱਖਣ ਦਾ ਫ਼ੈਸਲਾ ਕਰਨ ਲਈ ਇੱਕ ਵਿਸ਼ੇਸ਼ ਮੀਟਿੰਗ 25 ਮਈ 1959 ਨੂੰ ਕੀਤੀ ਗਈ ਸੀ, ਜਿਸ ਵਿੱਚ ਗਦਰੀ ਦੇਸ਼ ਭਗਤ ਰਾਮ ਸ਼ਰਨ ਦਾਸ ਤਲਵਾੜ (ਕਪੂਰਥਲਾ) ਅਤੇ ਬਾਬਾ ਭਾਗ ਸਿੰਘ ਕੈਨੇਡੀਅਨ ਉਚੇਚੇ ਸ਼ਾਮਲ ਹੋਏ।



Sri Satguru Jagjit Singh Ji eLibrary NamdhariElibrary@gmail.com

ਮੀਟਿੰਗ ਵਿੱਚ ਨੀਂਹ ਪੱਥਰ ਰੱਖਣ ਦਾ ਦਿਨ 17 ਸਤੰਬਰ 1959 ਮੁਕੱਰਰ ਕੀਤਾ ਗਿਆ। ਇਸ ਦਿਨ ਮਹੱਤਵ ਸੀ ਕਿ ਪਹਿਲੇ ਲਾਹੌਰ ਸਾਜ਼ਿਸ਼ ਕੇਸ ਦੇ ਸ. ਕਰਤਾਰ ਸਿੰਘ ਸਰਾਭਾ, ਵਿਸ਼ਨੂੰ ਗਣੇਸ਼ ਪਿੰਗਲੇ ਸਮੇਤ 7 ਗ਼ਦਰੀਆਂ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਲਾ ਕੇ ਸ਼ਹੀਦ ਕੀਤਾ ਗਿਆ ਸੀ। ਕਮੇਟੀ ਵੱਲੋਂ ਮੁਕੰਮਲ ਤਿਆਰੀਆਂ ਉਪਰੰਤ ਯਾਦਗਾਰ ਹਾਲ ਦਾ ਨੀਂਹ-ਪੱਥਰ ਰੱਖਣ ਲਈ ਵਿਸ਼ਾਲ ਇਕੱਠ ਬਾਬਾ ਸੋਹਣ ਸਿੰਘ ਭਕਨਾ ਦੀ ਪ੍ਰਧਾਨਗੀ ਹੇਠ ਕੀਤਾ ਗਿਆ, ਜਿਸ ਵਿਚ ਪੰਜਾਬ ਤੋਂ ਬਿਨ੍ਹਾਂ ਆਂਧਰਾ, ਉੱਤਰ ਪ੍ਰਦੇਸ਼, ਬੰਗਾਲ ਤੇ ਹੋਰ ਸੂਬਿਆਂ ਦੇ ਪੁਰਾਣੇ ਇਨਕਲਾਬੀ ਸ਼ਾਮਲ ਹੋਏ। ਸਭ ਤੋਂ ਪਹਿਲਾਂ ਬਾਬਾ ਗੁਰਮੁਖ ਸਿੰਘ ਵਲੋਂ ਗ਼ਦਰ ਪਾਰਟੀ ਦਾ ਝੰਡਾ ਲਹਿਰਾਉਣ ਦੀ ਰਸਮ ਅਦਾ ਕੀਤੀ। ਬਾਬਾ ਭਕਨਾ ਵਲੋਂ ਛਪਿਆ ਹੋਇਆ ਪ੍ਰਧਾਨਗੀ ਭਾਸ਼ਨ ਪੜ੍ਹਿਆ, ਜਿਹੜਾ ਸ਼ੁਰੂ ਦੇ ਸ਼ਬਦ ਸਨ :

ਅੱਜ ਅਸੀਂ ਭਾਰਤੀ ਬਿਨਾਂ ਕਿਸੇ ਧਾਰਮਿਕ ਅਤੇ ਜਾਤੀ ਭੇਦ-ਭਾਵ ਦੇ ਇਕ ਦੇਸ਼ ਅਤੇ ਇਕ ਰਾਸ਼ਟਰ ਦੇ ਹੋਣ ਦੇ ਨਾਤੇ ਇਕ ਮਹਾਨ ਕੰਮ ਲਈ ਇਕੱਤਰ ਹੋਏ ਹਾਂ, ਜੋ ਕਿ ਭਾਰਤ ਦੀ ਰਾਸ਼ਟਰੀ ਕਰਾਂਤੀ ਦੇ ਨਾਲ ਡੂੰਘਾ ਸਬੰਧ ਰੱਖਦਾ ਹੈ, ਇਹ ਕਰਾਂਤੀ ਅਲੱਗ-ਅਲੱਗ ਤਰੀਕਿਆਂ ਨਾਲ ਵਿਦੇਸ਼ੀ ਹਕੂਮਤ ਵਿਰੁੱਧ ਕੀਤੀ ਗਈ। ਅਸੀਂ ਕਰਾਂਤੀ ਵਿਚ ਭਾਰਤ ਦੀ ਸੁਤੰਤਰਤਾ ਲਈ ਫਾਂਸੀ ਚੜ੍ਹ ਕੇ ਸ਼ਹੀਦੀਆਂ ਪ੍ਰਾਪਤ ਕਰਨ ਵਾਲਿਆਂ ਅਤੇ ਜੇਲ੍ਹਾਂ ਦੇ ਤਸੀਹੇ ਸਹਿਣ ਵਾਲੇ ਵੀਰਾਂ ਦੇ ਸਾਹਮਣੇ ਆਪਣਾ ਸਿਰ ਝੁਕਾਉਂਦੇ ਹਾਂ।

ਅੱਜ ਇਸ ਯਾਦਗਾਰ ਕਮੇਟੀ ਵਿਚ ਇਸੇ ਗ਼ਦਰ ਪਾਰਟੀ ਦੇ ਯੋਧੇ ਮੁੱਖ ਤੌਰ 'ਤੇ ਹਿੱਸਾ ਲੈ ਰਹੇ ਹਨ, ਜੋ ਸ਼ੁਰੂ ਤੋਂ ਹੀ ਗ਼ਦਰ ਪਾਰਟੀ ਦੇ ਨੇਤਾ ਚਲੇ ਆ ਰਹੇ ਹਨ, ਜਿਨ੍ਹਾਂ ਦੀਆਂ ਹੱਡੀਆਂ ਵਿਚੋਂ ਉਹ ਸਾਰੀ ਲਹਿਰ ਨਿਕਲੀ ਹੈ, ਜੋ 20-20, 25-25 ਵਰ੍ਹੇ ਕੈਦ ਕਟ ਕੇ ਰਿਹਾ ਹੋਏ ਸਨ। ਰਿਹਾਅ ਹੋ ਕੇ ਅੱਜ ਤੱਕ ਦੇਸ਼ ਵਿਚ ਚਲ ਰਹੇ ਅੰਦੋਲਨਾਂ ਵਿਚ ਫਿਰ ਅਨੇਕਾਂ ਵਾਰ ਜੇਲ੍ਹ ਯਾਤਰਾਵਾਂ ਕਰ ਚੁੱਕੇ ਹਨ। ਇਸ ਲਈ ਗ਼ਦਰ ਪਾਰਟੀ ਦੀ ਯਾਦਗਾਰ ਦੇ ਰੂਪ ਵਿਚ ਇਹ ਅਸਲ ਵਿਚ ਸਾਰੇ ਰਾਸ਼ਟਰੀ ਅੰਦੋਲਨ ਦੀ ਯਾਦਗਾਰ ਹੈ। ਅਸੀਂ ਪੁਰਾਣੇ ਗ਼ਦਰ ਪਾਰਟੀ ਦੇ ਮੈਂਬਰ ਦੇਸ਼ ਦੀਆਂ ਸਾਰੀਆਂ ਪਾਰਟੀਆਂ ਤੋਂ ਆਸ ਰੱਖਦੇ ਹਾਂ ਕਿ ਉਹ ਇਸ ਨੂੰ ਪੂਰਾ ਕਰਨ ਵਿਚ ਸਾਡੀ ਮੱਦਦ ਕਰਨਗੇ।

ਗਿਆਨੀ ਕਰਤਾਰ ਸਿੰਘ ਨੇ ਕਿਹਾ : ਅੱਜ ਦਾ ਇਹ ਸਮਾਗਮ ਬੜਾ ਸ਼ੁਭ ਹੈ। ਸਾਡੇ ਦੇਸ਼ ਦੀ ਸੁਤੰਤਰਤਾ ਲਈ ਜਿਨ੍ਹਾਂ ਕੁਰਬਾਨੀਆਂ ਕੀਤੀਆਂ, ਉਹ ਖੁਦ ਯਾਦਗਾਰ ਬਣਾਉਣ ਵਿਚ ਕੁਰਬਾਨੀਆਂ ਦੇ ਪੁੰਜ ਖੁਦ ਹਿੱਸਾ ਲੈ ਰਹੇ ਹਨ।

ਪ੍ਰਸਿੱਧ ਕਮਿਊਨਿਸਟ ਆਗੂ ਕਾਮਰੇਡ ਜਯੋਤੀ ਬਾਸੂ ਜਿਹੜੇ ਬੰਗਾਲ ਅੰਸਬਲੀ ਦੇ ਆਪੋਜੀਸ਼ਨ ਆਗੂ ਸਨ ਨੇ ਕਿਹਾ:

ਮੈਂ ਬੰਗਾਲ ਦੇ ਲੋਕਾਂ ਵਲੋਂ ਜਿਹੜੇ ਕੁਰਬਾਨੀਆਂ ਕਰ ਰਹੇ ਹਨ, ਵਧਾਈ ਦਿੰਦਾ ਹਾਂ। ਭਾਵੇਂ ਸਾਡੇ ਦੋਵੇਂ ਸੂਬੇ ਦੂਰ-ਦੂਰ ਹਨ, ਫੇਰ ਵੀ ਬੰਗਾਲ ਦੇ ਇਨਕਲਾਬੀਆਂ ਨੇ ਪੰਜਾਬ ਦੇ ਇਨਕਲਾਬੀਆਂ ਤੋਂ ਉਤਸ਼ਾਹ ਲਿਆ ਜਿਵੇਂ ਪੰਜਾਬੀਆਂ ਨੇ ਬੰਗਾਲੀਆਂ ਤੋਂ।

ਸ. ਅਮਰ ਸਿੰਘ ਸ਼ੇ੍. ਕਮੇਟੀ ਦੇ ਸਕੱਤਰ ਨੇ ਕਿਹਾ :

ਆਮ ਤੌਰ ਤੇ ਇਸ ਕਿਸਮ ਦੀਆਂ ਸੰਸਥਾਵਾਂ ਦੀ ਨੀਂਹ ਵੱਡੇ ਲੋਕਾਂ ਕੋਲੋਂ ਰਖਵਾਉਣ



Sri Satguru Jagjit Singh Ji eLibrary NamdhariElibrary@gmail.com

ਦਾ ਰਿਵਾਜ ਹੈ ਪਰ ਇਸ ਦੀ ਨੀਂਹ ਬਾਬਾ ਅਮਰ ਸਿੰਘ ਸੰਧਵਾਂ ਜਿਹੇ ਦੇਸ਼ ਭਗਤ ਤੇ ਮਹਾਂਦਾਨੀ ਤੋਂ ਰਖਵਾਈ ਜਾ ਰਹੀ ਹਵੇ ਤਾਂ ਸਚਮੁਚ ਇਹ ਇਕ ਹਕੀਕੀ ਯਾਦਗਾਰ ਹੋਵੇਗੀ।

ਰਾਏ ਬਹਾਦਰ ਬਦਰੀ ਦਾਸ ਨੇ ਕਿਹਾ :

ਮੈਂ ਇਸ ਲਈ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਕਿ ਉਨ੍ਹਾਂ ਸਾਰਿਆਂ ਨੇ ਹਿੰਦ-ਵਾਸੀਆਂ ਦੀ ਆਜ਼ਾਦੀ ਲਈ ਸ਼ਹੀਦੀ ਦਿੱਤੀ।

ਕਾਮਰੇਡ ਹਰਕਿਸ਼ਨ ਸਿੰਘ 'ਸੁਰਜੀਤ' ਨੇ ਕਿਹਾ :-

ਇਨ੍ਹਾਂ ਬਜ਼ੁਰਗ ਦੇਸ਼ ਭਗਤਾਂ ਨੂੰ ਵੇਖ ਕੇ ਦੇਸ਼ ਦੀ ਉਸਾਰੀ ਤੇ ਉਨੱਤੀ ਲਈ ਸਾਨੂੰ ਹੋਰ ਵੀ ਉਤਸ਼ਾਹ ਮਿਲਦਾ ਹੈ। ਇਨ੍ਹਾਂ ਤੇ ਸਾਰੇ ਪੰਜਾਬ ਨੂੰ ਫ਼ਖ਼ਰ ਹੈ।

ਕਾਮਰੇਡ ਨਾਗੀ ਰੈਡੀ ਨੇ ਕਿਹਾ :

ਮੈਨੂੰ ਇਹ ਗੱਲ ਬੜੀ ਮਹੱਤਵ ਪੂਰਨ ਲੱਗੀ ਹੈ ਕਿ ਇੱਥੇ ਸਾਰੀਆਂ ਸਿਆਸੀ ਪਾਰਟੀਆਂ ਯਾਦਗਾਰ ਕਾਇਮ ਕਰਨ ਲਈ ਜੁੜੀਆਂ ਹਨ।

ਬੀਬੀ ਗੁਰਬਚਨ ਕੌਰ (ਮਾਤਾ ਗੁਜਰੀ ਕਾਲਜ ਫਤਿਹਗੜ੍ਹ ਦੀ ਪ੍ਰਿੰਸੀਪਲ) ਨੇ ਸ਼ੁਭ ਇਛਾਵਾਂ ਦਿੱਤੀਆਂ। ਸ਼ਹੀਦ ਭਗਤ ਸਿੰਘ ਦੀ ਮਾਤਾ ਵਿਦਿਆਵਤੀ ਨੇ ਇਸ ਸ਼ੁਭ ਕੰਮ ਲਈ ਅਸ਼ੀਰਵਾਦ ਦਿੱਤੀ। ਉਪਰੰਤ ਬਾਬਾ ਅਮਰ ਸਿੰਘ ਸੰਧਵਾਂ ਨੇ ਦੇਸ਼ ਭਗਤਾਂ ਤੇ ਲੋਕ-ਪੱਖੀ ਸ਼ਖ਼ਸੀਅਤਾਂ ਦੇ ਵਿਸ਼ਾਲ ਇਕੱਠ ਮੌਕੇ ਆਕਾਸ਼ ਗੁੰਜਾਊ ਨਾਹਰਿਆਂ ਦੀ ਗੂੰਜ ਵਿਚ ਦੇਸ਼ ਭਗਤ ਯਾਦਗਾਰ ਦਾ ਨੀਂਹ-ਪੱਥਰ ਰੱਖਣ ਦੀ ਪਵਿੱਤਰ ਰਸਮ ਅਦਾ ਕੀਤੀ, ਇਸ ਸੰਕਲਪ ਨਾਲ ਕਿ ਇਹ ਸ਼ਾਨਾਮਤੀ ਯਾਦਗਾਰ ਆਉਣ ਵਾਲੀਆਂ ਨਸਲਾਂ ਲਈ ਹੱਕ ਸੱਚ ਦੀ ਆਵਾਜ਼ ਅਤੇ ਲੋਕ-ਹਿੱਤਾਂ ਲਈ ਲੜਨ ਲਈ ਇਹ ਪ੍ਰੇਰਨਾ ਦਾ ਸੋਮਾ ਹੋਵੇਗੀ ਜੋ ਜਲਦੀ ਤਿਆਰ ਕੀਤੀ ਜਾਵੇਗੀ।

ਗ਼ਦਰ ਲਹਿਰ ਦਾ ਜੁਬਲੀ ਸਮਾਗਮ ਦੇਸ਼ ਭਗਤ ਯਾਦਗਾਰ ਕਮੇਟੀ ਵਲੋਂ ਗ਼ਦਰ ਲਹਿਰ ਦੀ 50ਵੀਂ ਵਰ੍ਹੇਗੰਢ "ਫੇਰ ਲਹਿਰ ਦੇ ਸਾਕੇ" ਦੀ ਯਾਦ 'ਚ 31 ਮਾਰਚ ਤੋਂ ਇਕ ਅਪ੍ਰੈਲ 1964 ਨੂੰ ਤਿਆਰ ਹੋ ਚੁੱਕੇ ਹਾਲ ਵਿਚ ਮਨਾਇਆ ਗਿਆ। ਲਹਿਰ ਦੀ ਇਹ ਪਹਿਲੀ ਘਟਨਾ ਸੀ ਜਿਸ ਵਿਚ ਚੰਦਾ ਸਿੰਘ ਵੜੈਚ, ਧਿਆਨ ਸਿੰਘ ਬੰਗਸੀਪੁਰ, ਪੁਲਸ ਨਾਲ ਹੋਈ ਮੁੱਠ-ਭੇੜ ਵਿਚ ਅਤੇ ਜੀਵਨ ਸਿੰਘ ਦੌਲੇ ਸਿੰਘ ਵਾਲਾ, ਰਹਿਮਤ ਅਲੀ ਵਜੀਦਕੇ, ਭਾਈ ਲਾਲ ਸਿੰਘ ਸਾਹਿਬਾਣਾ, ਧਿਆਨ ਸਿੰਘ ਉਮਰਪੁਰਾ, ਭਾਈ ਜਗਤ ਸਿੰਘ ਬਿੰਜਲ ਤੇ ਭਾਈ ਬਖਸ਼ੀਸ਼ ਸਿੰਘ ਖਾਨਪੁਰ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ ਸਨ। ਸਿਲਵਰ ਜੁਬਲੀ ਦੀ ਪਹਿਲੀ ਇਤਿਹਾਸਕ ਇਕੱਤਰਤਾ ਬਣ ਚੁੱਕੇ ਹਾਲ ਵਿਚ ਕੀਤੀ ਗਈ, ਜਿਸ ਵਿਚ ਸਾਰੇ ਭਾਰਤ ਵਰਸ਼ ਦੇ ਇਨਕਲਾਬੀ ਸ਼ਾਮਿਲ ਹੋਏ, ਜਿਵੇਂ "ਲਾਰਡ ਹਰਡਿੰਗ ਬੰਬ ਕੇਸ" ਦੇ ਲਾਲਾ ਹਨੂਮਤ ਸਹਾਇ, ਮਹਾਸ਼ਾ ਰਤਨ ਚੰਦ, ਰਾਮ ਪ੍ਰਸ਼ਾਦ, ਸਰੋਜ ਮੁਖਰਜੀ, ਹਰੇ ਕ੍ਰਿਸ਼ਨ ਕੁਨਾਰ, ਸ੍ਰੀ ਸਧੀਰ ਦੇਵ, ਰਾਜਾ ਮਹਿੰਦਰ ਪ੍ਰਤਾਪ, ਸ੍ਰੀ ਗਣੇਸ਼ ਘੋਸ਼, ਸ੍ਰੀ ਪਾਨ ਪੰਜੇ, ਬਾਬਾ ਪ੍ਰਿਥਵੀ ਸਿੰਘ, ਬਾਬਾ ਰਾਮ ਸ਼ਰਨ ਦਾਸ, ਕਾਮਰੇਡ ਈ.ਐਮ.ਐਸ. ਨਮੁਦਰੀਪਾਦ, ਏ.ਕੇ. ਗੁਪਾਲਨ, ਪੀ. ਸੁੰਦਰਈਆ ਆਦਿ ਜਿਹੇ ਇਨ੍ਹਾਂ ਦੇ



Sri Satguru Jagjit Singh Ji eLibrary NamdhariElibrary@gmail.com

ਸਤਿਕਾਰ ਲਈ ਬਾਬਾ ਸ਼ੇਰ ਸਿੰਘ ਵੇਈਂ ਪੂਈਂ ਨੇ ਉਨ੍ਹਾਂ ਨੂੰ ਹਾਰ ਪਹਿਨਾ ਕੇ ਮੰਚ ਉਤੇ ਸੁਸ਼ੋਭਿਤ ਕੀਤਾ। ਬਾਬਾ ਅਮਰ ਸਿੰਘ ਸੰਧਵਾਂ, ਬਾਬਾ ਕਰਮ ਸਿੰਘ ਚੀਮਾ, ਬਾਬਾ ਭਾਗ ਸਿੰਘ ਕਨੇਡੀਅਨ ਤੇ ਲਾਹੌਰੀ ਰਾਮ ਪ੍ਰਦੇਸੀ ਨੇ ਜੰਗੇ-ਆਜ਼ਾਦੀ ਦੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਅਰਪਨ ਕੀਤੀਆਂ ਸਨ।

ਪਹਿਲੀ ਅਪ੍ਰੈਲ ਨੂੰ ਸਮਾਪਤੀ ਸਰਬਸੰਮਤੀ ਨਾਲ ਪਾਸ ਕੀਤੇ ਮਤੇ ਨਾਲ ਹੋਈ; "ਸਾਡੇ ਸੁਪਨਿਆਂ ਦੀ ਆਜ਼ਾਦੀ ਸਾਨੂੰ ਪ੍ਰਾਪਤ ਨਹੀਂ ਹੋਈ। ਇਥੇ ਵਿਦੇਸ਼ੀ ਸਰਮਾਇਆ ਹਰ ਥਾਂ ਭਾਰੂ ਹੋ ਗਿਆ ਹੈ। ਜੇ ਅਸੀਂ ਕੁਰਬਾਨੀਆਂ ਕੀਤੀਆਂ ਹਨ, ਜੰਗੇ-ਆਜ਼ਾਦੀ ਵਿਚ ਖ਼ੂਨ ਤੇ ਜ਼ਿੰਦਗੀਆਂ ਦਿੱਤੀਆਂ ਹਨ ਤਾਂ ਸਾਨੂੰ ਮੌਜੂਦਾ ਹਾਕਮਾਂ ਤੋਂ ਪੁੱਛਣ ਦਾ ਹੱਕ ਹੈ ਕਿ ਦੇਸ਼ ਦੀ ਹਾਲਤ ਕਿਉਂ ਨਹੀਂ ਸੁਧਰੀ? ਜੇ ਅਸੀਂ ਇਹ ਨਹੀਂ ਪੁੱਛਦੇ ਤਾਂ ਅਸੀਂ ਆਪਣੀਆਂ ਜ਼ੁੰਮੇਵਾਰੀਆਂ ਤੋਂ ਕਤਰਾਹੀ ਕਰ ਰਹੇ ਹੋਵਾਂਗੇ" ਉਨ੍ਹਾਂ ਯੁੱਧ ਸਾਥੀਆਂ ਨੂੰ ਜ਼ੋਰ ਦੇ ਕੇ ਕਿਹਾ, "ਤੁਸੀਂ ਨੌਜਵਾਨਾਂ ਨੂੰ ਰੋਸ਼ਨੀ ਦਿਉ, ਅਖ਼ੀਰ ਵਿਚ ਬਾਬਾ ਸੋਹਣ ਸਿੰਘ ਭਕਨਾ ਨੇ ਕਿਹਾ, "ਕਈ ਵਾਰ ਇਹ ਸੋਚ ਕੇ ਮਨ ਦੁਖੀ ਹੋ ਜਾਂਦਾ ਹੈ ਕਿ ਇਹੀ ਹਾਲਤ ਦੇਖਣ ਲਈ ਅਸੀਂ ਜੀਉਂਦੇ ਰਹਿ ਗਏ ਹਾਂ? ਉਨ੍ਹਾਂ ਨੂੰ ਆਪਣੀਆਂ ਕੁਰਬਾਨੀਆਂ ਦੀ ਜਾਗ ਲਾਉ ਤਾਂ ਜੋ ਦੇਸ਼ ਵਿਚ ਸੁਭ ਦਾ ਇਨਕਲਾਬ ਲਿਆਂਦਾ ਜਾ ਸਕੇ!"

ਦੇਸ਼ਭਗਤ ਯਾਦਗਾਰ ਹਾਲ ਦੀ ਗਵਰਨਿੰਗ ਕੌਂਸਲ ਦੀਆਂ ਅੱਗਲੇਰੀਆਂ ਮੀਟਿੰਗਾਂ ਵਿੱਚ ਹੋਈਆਂ ਚੋਣਾਂ ਵਿੱਚ ਕ੍ਰਮਵਾਰ 1971 ਵਿੱਚ ਪ੍ਰਧਾਨ ਬਾਬਾ ਅਮਰ ਸਿੰਘ ਸੰਧਮਾ ਤੇ ਬਾਬਾ ਗੁੱਜਰ ਸਿੰਘ ਭਕਨਾ ਮੀਤ ਪ੍ਰਧਾਨ, ਜਨਰਲ ਸਕੱਤਰ ਉਜਾਗਰ ਸਿੰਘ ਚੀਮਾ ਤੇ ਖ਼ਜ਼ਾਨਚੀ ਬਾਬਾ ਦਸੌਂਧਾ ਸਿੰਘ, 6-6-1976 ਨੂੰ ਹੋਈ ਚੋਣ ਵਿੱਚ ਪ੍ਰਧਾਨ ਪੰਡਤ ਕਿਸ਼ੋਰੀ ਲਾਲ ਚੁਣੇ ਗਏ ਸਨ। ਸੰਨ 1980 ਵਿੱਚ ਕਮੇਟੀ ਦੇ ਪ੍ਰਧਾਨ ਕਾਮਰੇਡ ਸੋਹਣ ਸਿੰਘ ਜੋਸ਼ ਤੇ ਜਨਰਲ ਸਕੱਤਰ ਬਾਬਾ ਭਗਤ ਸਿੰਘ ਬਿਲਗਾ, ਖ਼ਜ਼ਾਨਚੀ ਪੰਡਤ ਕਿਸ਼ੋਰੀ ਲਾਲ ਬਣਾਏ ਗਏ ਸਨ।

13-3-1977 ਨੂੰ ਬਾਬਾ ਗੁਰਮੁੱਖ ਸਿੰਘ ਦੀ ਮੌਤ ਤੋਂ ਬਾਅਦ ਕਮੇਟੀ ਦੇ ਕੰਮ-ਕਾਜ ਵਿੱਚ ਖੜੋਤ ਆ ਗਈ ਸੀ। ਭਾਵੇਂ ਪਿੱਛੋਂ ਸ੍ਰੀ ਉਜਾਗਰ ਸਿੰਘ ਨੂੰ ਇੰਚਾਰਜ ਬਣਾ ਦਿੱਤਾ ਗਿਆ ਸੀ, ਪਰ ਬਾਬਾ ਗੁਰਮੁੱਖ ਸਿੰਘ ਦੀ ਮੌਤ ਦਾ ਖੱਪਾ ਪੂਰਾ ਨਾ ਹੋ ਸਕਿਆ, ਜਦੋਂ ਤੱਕ ਬਾਬਾ ਭਗਤ ਸਿੰਘ ਬਿਲਗਾ ਨੇ ਕਮੇਟੀ ਦਾ ਕਾਰਜ ਭਾਰ ਨਾ ਸੰਭਾਲ ਲਿਆ। ਤਦ ਉਨ੍ਹਾਂ ਦੀਆਂ ਦੇਸ਼ਾਂ ਬਦੇਸ਼ਾਂ ਵਿੱਚ ਕੀਤੀਆਂ ਫੇਰੀਆਂ ਨਾਲ ਬਾਬਾ ਜੁਆਲਾ ਸਿੰਘ ਆਡੀਟੋਰੀਅਮ ਮੁਕੰਮਲ ਹੋਇਆ। ਬਾਬਾ ਜੀ ਦੇ ਸਹਿਯੋਗੀ ਕਾਮਰੇਡ ਰਘਬੀਰ ਸਿੰਘ ਛੀਨਾ ਸਨ। ਜਿਸਨੇ ਜੀਵਨ ਭਰ ਕਮੇਟੀ ਦੇ ਵਿੱਤ-ਸਕੱਤਰ ਦੀ ਜ਼ੁੰਮੇਵਾਰੀ ਤਨਦੇਹੀ ਨਾਲ ਨਿਭਾਈ।

ਦੇਸ਼ ਭਗਤ ਯਾਦਗਾਰ ਹਾਲ ਦੇ ਮੌਜੂਦਾ ਸਰੂਪ ਪਿੱਛੇ ਬਾਬਾ ਗੁਰਮੁੱਖ ਸਿੰਘ ਦੇਣ ਬਿਆਨੀ ਨਹੀਂ ਜਾ ਸਕਦੀ, ਜਿਨ੍ਹਾ ਨੇ ਬਾਬਾ ਅਮਰ ਸਿੰਘ ਸੰਧਮਾ ਨੂੰ ਨਾਲ ਲੈ ਕੇ ਹਾਲ ਨੂੰ ਮੁਕੰਮਲ ਕੀਤਾ। ਬਾਬਿਆਂ ਦੇ ਉਦੇਸ਼ਾਂ ਨੂੰ ਇੱਕ-ਇੱਕ ਕਰਕੇ ਪੂਰਾ ਕਰਨ ਲਈ, ਸਿਰਤੋੜ ਯਤਨਾਂ ਨਾਲ ਕਮੇਟੀ ਦੇ ਜਨਰਲ ਸਕੱਤਰ ਰਹੇ ਕਾਮਰੇਡ ਗੰਧਰਵ ਸੈਨ ਕੋਛੜ ਅਤੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਤਤਪਰ ਰਹੇ। ਜਿਹੜੇ 'ਕਿਰਤੀ ਲਹਿਰ' ਸਮੇਂ



Sri Satguru Jagjit Singh Ji eLibrary NamdhariElibrary@gmail.com

ਗ਼ਦਰੀ ਦੇਸ਼ ਭਗਤਾਂ ਸੰਗ ਦੇਸ਼ ਦੀ ਆਜ਼ਾਦੀ ਲਈ ਚੰਗੇ ਤੇ ਸਮਾਜ ਦੀ ਸਿਰਜਣਾ ਦੇ ਨਾਲ-ਨਾਲ ਕਿਰਤੀ ਦਾ ਮਾਰਗ ਦਰਸ਼ਨ ਕਰਦੇ ਰਹੇ।

ਦੇਸ਼ ਭਗਤ ਯਾਦਗਾਰ ਕਮੇਟੀ ਦੇ ਉਦੇਸ਼ ਅਨੁਸਾਰ ਭਾਈ ਸੰਤੋਖ ਸਿੰਘ ਧਰਦਿਓ ਦੀ ਯਾਦ ਵਿੱਚ ਸਥਾਪਤ ਲਾਇਬ੍ਰੇਰੀ ਵਿੱਚ ਵੱਡੀ ਗਿਣਤੀ ਦੁਰਲੱਭ ਪੁਸਤਕਾਂ ਦੀ ਹੈ, ਗ਼ਦਰ ਪਾਰਟੀ, ਬੱਬਰ ਅਕਾਲੀ, ਕਿਰਤੀ ਪਾਰਟੀ ਅਤੇ ਸ਼ਹੀਦ ਭਗਤ ਸਿੰਘ ਦੇ ਸਾਥੀਆਂ ਦੀਆਂ ਹੱਥ ਲਿਖਤਾਂ ਅਤੇ ਰੀਸਰਚ ਮਟੀਰੀਅਲ ਦਾ ਕੰਪਿਊਟਰੀਕਰਨ ਕਰਕੇ ਸੰਭਾਲ ਲਿਆ ਗਿਆ ਹੈ। ਵਿਦਿਆਰਥੀ ਲਾਇਬ੍ਰੇਰੀ ਦਾ ਫਾਇਦਾ ਉਠਾ ਕੇ ਮੁਕਾਬਲੇ ਦੀਆਂ ਪ੍ਰੀਖਿਆਵਾਂ, ਐਮ.ਫਿਲ. ਤੇ ਪੀ. ਐਚ. ਡੀ. ਕਰ ਚੁੱਕੇ ਤੇ ਕਰ ਰਹੇ ਹਨ। ਡਾਕੂਮੈਂਟਰੀ ਫਿਲਮਾਂ ਤੇ ਫਿਲਮਾਂ ਬਣਾਉਣ ਵਾਲਿਆਂ ਦਾ ਰੁਝਾਨ ਵੀ ਇਧਰ ਵਧਿਆ ਹੈ ਤੇ ਸ਼ਹੀਦ ਊਧਮ ਸਿੰਘ ਅਤੇ ਸ਼ਹੀਦ ਭਗਤ ਸਿੰਘ ਵਰਗੀਆਂ ਮਿਆਰੀ ਫਿਲਮਾਂ, ਡਾਕੂਮੈਂਟਰੀਆਂ ਬਣਾਈਆਂ ਹਨ। ਆਜ਼ਾਦੀ ਸੰਗਰਾਮ ਲਈ ਲੜੇ ਘੋਲਾਂ ਦੀਆਂ ਪਰਤਾਂ ਫਰੋਲ ਕੇ ਇਤਿਹਾਸ ਦੇ ਨਵੇਂ ਤੱਥਾਂ ਸਮੇਤ ਗ਼ਦਰੀ ਦੇਸ਼ ਭਗਤਾਂ ਤੇ ਪੁਸਤਕਾਂ ਲਿਖੀਆਂ ਗਈਆਂ ਹਨ। ਕਾਮਾ ਗਾਟਾ ਮਾਰੂ ਕਾਂਡ, ਨਾਮਧਾਰੀ ਲਹਿਰ ਨੂੰ ਦੇਸ਼ ਦੇ ਆਜ਼ਾਦੀ ਸੰਗਰਾਮ ਦਾ ਹਿੱਸਾ ਮਨਵਾਉਣ ਲਈ ਦੇਸ਼ ਭਗਤ ਯਾਦਗਾਰ ਕਮੇਟੀ ਵੱਲੋਂ ਸਫ਼ਲ ਜਹਿਦ ਕੀਤੀ ਗਈ।

'ਮੇਲਾ ਗ਼ਦਰੀ ਬਾਬਿਆਂ ਦਾ' ਲੋਕ ਪੱਖੀ, ਅਗਾਂਹਵਧੂ ਜਮਹੂਰੀ ਸ਼ਕਤੀਆਂ ਅਤੇ ਕਿਰਤੀ ਲੋਕਾਂ ਦਾ ਕੁੰਭ ਵਜੋਂ ਸਥਾਪਿਤ ਹੋ ਗਿਆ ਹੈ। ਪਹਿਲੇ ਮੇਲੇ ਦੀ ਸ਼ੁਰੂਆਤ ਸਮੇਂ ਲੱਚਰਤਾ-ਨੰਗੇਜ਼ਵਾਦ ਅਤੇ ਹੁਕਮਰਾਨਾਂ ਦੀਆਂ ਸਮਾਜ, ਵਿਗਾੜ ਨੀਤੀਆਂ ਦੇ ਬਦਲ ਵਜੋਂ ਇਸ ਮੇਲੇ ਦੀ ਸ਼ੁਰੂਆਤ ਭਾਵੇਂ ਰਵਾਇਤੀ ਸੀ, ਪਰ ਹਰ ਵੰਨਗੀ ਦੀ ਸ਼ੁਰੂਆਤ ਇਨਕਲਾਬੀ ਸ਼ਗਨਾਂ ਨਾਲ ਕੀਤੀ ਗਈ ਸੀ। ਇਸ ਮੇਲੇ ਦਾ ਫੁਰਨਾ 1991 ਦੇ ਅੱਧ ਵਿੱਚ ਫੁਰਿਆ ਸੀ। ਜਦੋਂ ਆਪਣਾ ਵਿਹਲ ਦੇਸ਼ ਭਗਤ ਹਾਲ ਵਿੱਚ ਬਿਤਾਉਣ ਵਾਲਿਆਂ ਵਿਚਾਰ ਕੀਤੀ ਸੀ ਕਿ ਕੁਝ ਕੀਤਾ ਜਾਵੇ, ਜਾਂ ਕੋਈ ਖੇਡ ਹੀ ਖੇਡ ਲਿਆ ਕਰੀਏ। ਉਨ੍ਹਾਂ ਦੀਆਂ ਦਲੀਲਾਂ ਸੁਣ ਕੇ ਇੱਕ ਦਿਨ ਕਾਮਰੇਡ ਨੌਨਿਹਾਲ ਸਿੰਘ ਆਖਣ ਲੱਗੇ, "ਜਿਨ੍ਹਾਂ ਦੇਸ਼ ਭਗਤਾਂ ਦੇ ਸਥਾਨ 'ਤੇ ਤੁਸੀ ਬੈਠੇ ਹੋ, ਉਨ੍ਹਾ ਨੇ ਆਪਣੇ ਘਰ-ਘਾਟ ਤੇ ਜਿੰਦਗੀਆ ਦੇਸ਼ ਦੀ ਆਜ਼ਾਦੀ ਦੀ ਬਲੀ ਚੜ੍ਹਾ ਦਿੱਤੀਆਂ, ਬਾਕੀਆਂ ਨੇ ਜੀਵਨ ਦਾ ਪਲ-ਪਲ ਮੌਤ ਨਾਲ ਅੱਖਾਂ 'ਚ ਅੱਖਾਂ ਪਾ ਕੇ ਗੁਜ਼ਾਰਿਆ। ਉਨ੍ਹਾਂ ਵੱਲੋਂ ਦੇਸ਼ ਦੀ ਆਜ਼ਾਦੀ ਲਈ ਖੇਡੀ ਖੇਡ ਦੀ ਪਿਰਤ ਨੂੰ ਕਾਇਮ ਰੱਖਣ ਦਾ ਉਪਰਾਲਾ ਕਰੋ।" ਇਸ ਭਾਵਪੂਰਨ ਦਲੀਲ ਨੇ ਉਨ੍ਹਾਂ ਨੂੰ ਟੁੰਬ ਦਿੱਤਾ। ਛੇਤੀ ਹੀ ਸੱਭਿਆਚਾਰਕ ਕਮੇਟੀ ਦਾ ਗਠਨ ਕਰਕੇ ਮੇਲਾ ਮਨਾਉਣ ਦੀ ਸਕੀਮ ਨੂੰ ਬਾਬਾ ਭਗਤ ਸਿੰਘ ਬਿਲਗਾ ਨੇ ਉਨ੍ਹਾਂ ਨੂੰ ਹੱਲਾ ਸ਼ੇਰੀ ਦੇ ਕੇ 'ਘਬਰਾਓ ਕਰਨਾ ਤਾਂ ਤੁਸੀਂ ਕੁਝ ਹੈ ਹੀ, ਮੇਰਾ ਆਖਾ ਮੰਨਿਓ, ਪ੍ਰੋਗਰਾਮ ਦਾ ਨਾਂਅ 'ਮੇਲਾ ਗ਼ਦਰੀ ਬਾਬਿਆਂ ਦਾ' ਹੀ ਰੱਖਿਓ' ਕਿਸੇ ਦੀ ਮਜ਼ਾਲ ਹੀ ਨਹੀਂ ਸੀ ਕਿ ਕੋਈ ਚੂੰ ਕਰਦਾ। ਮੇਲਾ ਮਨਾਉਣ ਦਾ ਦਿਨ ਪਹਿਲੀ ਨਵੰਬਰ ਦਾ ਰੱਖਿਆ ਗਿਆ। ਇਸ ਦਿਨ 'ਗ਼ਦਰ ਪਾਰਟੀ' ਵੱਲੋਂ ਸਾਨਫ੍ਰਾਂਸਿਸਕੋ ਵਿਚ 'ਗ਼ਦਰ' ਅਖ਼ਬਾਰ ਦਾ ਪਹਿਲਾ ਅੰਕ ਪ੍ਰਕਾਸ਼ਿਤ ਕੀਤਾ ਗਿਆ ਸੀ। ਇਕ ਦਿਨਾ ਸ਼ੁਰੂ ਹੋਏ ਮੇਲੇ ਵਿੱਚ ਲਗਾਤਾਰ ਲੋਕਾਂ ਦੀ ਵੱਧਦੀ ਸ਼ਮੂਲੀਅਤ ਅੱਗੇ



Sri Satguru Jagjit Singh Ji eLibrary NamdhariElibrary@gmail.com

https://archive.org/details/namdhari

ਕਈ ਦਿਨਾਂ ਮੇਲੇ ਦਾ ਆਕਾਰ ਵੀ ਛੋਟਾ ਪੈਣ ਲੱਗ ਪਿਆ।

ਆਜ਼ਾਦੀ ਤੋਂ ਪਿੱਛੋਂ ਹੁਣ ਤੱਕ ਸਿਆਸਤ ਵਿੱਚ ਆਏ ਨਿਘਾਰ ਦੇ ਕਾਰਨ ਸਿਆਸਤ ਦਾ ਵਪਾਰੀਕਰਨ, ਸਿਆਸਤ ਉੱਤੇ ਕਾਰਪੋਰੇਟ ਘਰਾਣਿਆਂ ਦੇ ਗਲਬੇ ਨੇ ਸਮਾਜਿਕ ਜੀਵਨ ਵਿੱਚ ਹਰ ਪਾਸੇ ਨਿਘਾਰ ਲੈ ਆਂਦਾ ਹੈ। ਮੇਲੇ ਵਿਚਲੇ ਕਲਾ ਕਿਰਤਾਂ ਗੀਤ ਸੰਗੀਤ ਦੀਆਂ ਵੰਨਗੀਆਂ ਵਿਸ਼ੇਸ਼ ਤੌਰ 'ਤੇ ਡੰਡੇ ਦੇ ਗੀਤ ਦੇ ਰੰਗ ਇਨ੍ਹਾਂ ਨਿਘਾਰਾਂ ਦਾ ਪਰਦਾ ਚਾਕ ਕਰਦੇ ਹੋਏ ਮਿਹਨਤਕਸ਼ ਅਵਾਮ ਨੂੰ ਨਵੀਂਆਂ ਰਾਹਾਂ ਪ੍ਰਦਾਨ ਕਰਦੇ ਹਨ ਹੱਕ ਸੱਚ ਦੇ ਸੰਘਰਸ਼ਾਂ ਲਈ। ਉੱਥ ਵੀ ਨਿੱਤ ਆਏ ਦਿਨ ਆਪਣੀਆ-ਆਪਣੀਆਂ ਖ਼ਿਲਾਮਤਾਂ ਨੂੰ ਖ਼ਤਮ ਕਰਨ ਲਈ ਏਜੇ ਜੁਝਾਰੂ ਲੋਕਾਂ ਦਾ ਤਾਂਤਾ ਲੱਗਾ ਰਹਿੰਦਾ ਹੈ। ਜ਼ਰੂਰੀ ਹੈ ਕਿ ਕਾਲੀਆਂ ਤੇ ਜਾਬਰ ਤਾਕਤਾਂ ਇਨ੍ਹਾਂ ਸਰਗਰਮੀਆਂ ਤੋਂ ਭੈਅਭੀਤ ਹੁੰਦੀਆਂ ਹਣ। ਤਾਂ ਇੱਕ ਸੱਚ ਉੱਭਰਦਾ ਨਜ਼ਰ ਆਉਂਦਾ ਹੈ ਕਿ ਦੇਸ਼ ਭਗਤ ਯਾਦਗਾਰ ਹਾਲ ਲੋਕ ਸੰਗਰਾਮਾਂ ਦੀ ਹੋਂਸਲਾਂ ਦਾ ਸਥਾਪਿਤ ਹੋ ਚੁੱਕਾ ਉਹ ਮੈਦਾਨ ਹੈ, ਜਿਹੜਾ 1947 ਤੋਂ ਪਹਿਲਾਂ ਲਾਹੌਰ ਦਾ ਬ੍ਰੈਡਲਾ ਹਾਲ ਹੋਇਆ ਕਰਦਾ ਸੀ।

"ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਦੇ ਨਾਂਅ ਨਾਲ ਸ਼ੁਰੂ ਹੋਈ ਇਹ ਮਸ਼ਾਲ ਅੱਜ 'ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ' ਦੇ ਰੂਪ ਵਿੱਚ ਦੇਸ਼ ਭਗਤ ਸੂਰਮਿਆਂ ਦੀ ਸੋਚ ਉੱਤੇ ਪਹਿਰਾ ਦਿੰਦੀ ਉਨ੍ਹਾਂ ਦੇ ਸੁਪਨਿਆਂ ਦੀ ਪੂਰਤੀ ਲਈ ਯਤਨਸ਼ੀਲ ਹੈ।

ਚਰੰਜੀ ਲਾਲ ਕੰਗਣੀਵਾਲ

ਸੋਹਣਾ ਵਕਤ ਹਿੰਦੀ ਜਦੋ ਬੰਦ ਹੋ ਕੇ,
ਫੁੱਟ ਚੰਦਰੀ ਨੂੰ ਦੱਸੋ ਕੱਢ ਦੇਈਏ।
ਲਹੂ ਹਿੰਦ ਦਾ ਪੀਵੇ ਬੇਦਰਦ ਜ਼ਾਲਮ,
ਨੱਕ ਭੈੜੀ ਸਰਕਾਰ ਦਾ ਵੱਢ ਦੇਈਏ
ਹਿੰਦੂ ਮੁਸਲਮਾਨ ਈਸਾਈ ਤੇ ਸਿੱਖ ਸਾਰੇ,
ਖਹਿੜਾ ਏਸ ਦੁਖਦਾਈ ਦਾ ਛੱਡ ਦੇਈਏ।
ਇਕ ਮੁੱਠ ਹੋ ਕੇ ਹਿੰਦੁਸਤਾਨ ਖਾਤਰ,
ਮਜ਼੍ਹਬੀ ਝਗੜਿਆਂ ਨੂੰ ਕਰ ਅੱਡ ਦੇਈਏ।
ਕੌਮੀ ਸੇਵਕਾਂ ਦੇ ਫੁਰਮਾਨ ਮੰਨਕੇ,
ਮੁਲਕ ਆਪਣਾ ਤੁਸੀਂ ਆਜ਼ਾਦ ਕਰ ਲਉ।
ਕਰਤੀ ਹੋਕੇ ਗਦਰ ਦੀ ਫੌਜ ਅੰਦਰ,
ਛੇਤੀ ਹਿੰਦੀਉ ਭਾਰਤ ਆਬਾਦ ਕਰ ਲਓ।
—ਗਦਰ ਗੂੰਜ ਵਿਚੋਂ



Sri Satguru Jagjit Singh Ji eLibrary NamdhariElibrary@gmail.com

## ਜਹਾਜ਼ੀਆਂ ਦੀ ਬਗਾਵਤ: ਬਹਾਦਰੀ ਤੇ ਵਿਸ਼ਵਾਸਘਾਤ ਦੀ ਵਾਰਤਾ

-ਹਰਵਿੰਦਰ ਭੰਡਾਲ

ਇਤਿਹਾਸ ਵੀ ਸਿਆਸੀ ਯੁੱਧ ਦਾ ਮੈਦਾਨ ਹੁੰਦਾ। ਇਹ ਗੱਲ ਸਮਕਾਲੀ ਸਮਿਆਂ ਤੋਂ ਵੱਧ ਸਪਸ਼ਟ ਕਦੇ ਨਹੀਂ ਸੀ ਹੋਈ। ਸਾਡੇ ਸਮਿਆਂ ਵਿੱਚ ਉਹ ਧਿਰ ਕੇਂਦਰੀ ਹਕੂਮਤ ਉੱਤੇ ਕਾਬਜ਼ ਹੋ ਗਈ ਹੈ, ਜਿਸ ਨੇ ਇਤਿਹਾਸ ਨੂੰ ਹਮੇਸ਼ਾ ਸੌੜੇ ਫ਼ਿਰਕੂ ਨਜ਼ਰੀਏ ਤੋਂ ਹੀ ਦੇਖਣ ਦੀ ਕੋਸ਼ਿਸ਼ ਕੀਤੀ ਹੈ। ਇਹ ਧਿਰ ਇਤਿਹਾਸ ਦੇ ਹਰੇਕ ਵਰਤਾਰੇ ਨੂੰ ਹਿੰਦੂ ਬਨਾਮ ਮੁਸਲਿਮ ਟਕਰਾਅ ਤੱਕ ਘਟਾਉਣ ਦਾ ਯਤਨ ਕਰਦੀ ਹੈ। ਬਸਤੀਵਾਦੀ ਇਤਿਹਾਸਕ ਨਜ਼ਰੀਏ ਵਿੱਚ ਇਸ ਦੀ ਡੂੰਘੀ ਆਸਥਾ ਹੈ। ਬਰਤਾਨਵੀ ਗੁਲਾਮੀ ਹੰਢਾਉਣ ਦੇ ਕਾਲ ਵਿੱਚ ਇਸ ਦਾ ਜ਼ੋਰ ਅੰਗਰੇਜ਼ਾਂ ਵਿਰੁੱਧ ਲੜਨ ਦੀ ਬਜਾਏ ਲੋਕਾਈ ਵਿੱਚ ਸਮੁਦਾਇਕ ਚੇਤਨਾ ਫੈਲਾਉਣ ਵਿੱਚ ਹੀ ਲੱਗਾ ਰਿਹਾ। ਉਸ ਸਮੇਂ ਦੀ ਇੰਡੀਅਨ ਨੈਸ਼ਨਲ ਕਾਂਗਰਸ ਅੰਦਰਲਾ ਦੱਖਣਪੰਥੀ ਧੜਾ ਅਤੇ ਕਾਂਗਰਸ ਦਾ ਭਾਰੂ ਹਿੰਦੂ ਸੱਭਿਆਚਾਰ ਵੀ ਇਸ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਵਿੱਚ ਸਹਾਈ ਹੁੰਦਾ ਸੀ। ਅਜ਼ਾਦੀ ਤੋਂ ਬਾਅਦ ਭਾਰਤੀ ਸਟੇਟ ਉੱਤੇ ਕਾਬਜ਼ ਧਿਰ ਨੇ ਇਤਿਹਾਸ ਨੂੰ ਨਵੀਂ ਹਕੂਮਤ ਦੀਆਂ ਲੋੜਾਂ ਅਨੁਸਾਰ ਢਾਲਣ ਦੀ ਕੋਸ਼ਿਸ਼ ਕੀਤੀ। ਇਸ ਲਈ ਅਜ਼ਾਦੀ ਦੇ ਸੰਗਰਾਮ ਦੌਰਾਨ ਚੱਲੀਆਂ ਬਹੁਤ ਸਾਰੀਆਂ ਖਾੜਕੂ ਲਹਿਰਾਂ ਅਤੇ ਵਿਦਰੋਹ ਦੀਆਂ ਘਟਨਾਵਾਂ ਨੂੰ ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਚੱਲ ਰਹੇ ਸ਼ਾਂਤਮਈ ਸੱਤਿਆਗ੍ਰਹਿ ਦੀ ਛਤਰੀ ਹੇਠ ਲੁਕਾ ਦੇਣ ਦਾ ਯਤਨ ਹੁੰਦਾ ਰਿਹਾ।

ਨਵੀਂ ਹਕੂਮਤ ਤਾਂ ਇਸ ਤੋਂ ਇੱਕ ਕਦਮ ਅੱਗੇ ਜਾ ਕੇ ਮੁਆਫ਼ੀਨਾਮੇ ਲਿਖਣ ਵਾਲੇ ਸਾਵਰਕਰ ਜਿਹੇ ਵਿਅਕਤੀਆਂ ਨੂੰ ਅਜ਼ਾਦੀ ਸੰਗਰਾਮੀਆਂ ਵਜੋਂ ਉਭਾਰਨ ਵਿੱਚ ਲੱਗ ਗਈ ਹੈ।1 ਇਹ ਹਕੂਮਤ ਵੀ ਦੋ ਕੌਮਾਂ ਦੇ ਉਸ ਬਸਤੀਵਾਦੀ ਸਿਧਾਂਤ ਵਿੱਚ ਵਿਸ਼ਵਾਸ ਰੱਖਦੀ ਜਾਪਦੀ ਹੈ, ਜਿਸ ਅਨੁਸਾਰ ਕੌਮ ਦੇ ਬਣਨ ਦਾ ਅਧਾਰ ਧਰਮ ਹੁੰਦਾ ਹੈ। ਅਜਿਹੀ ਸਥਿਤੀ ਵਿੱਚ ਸਾਨੂੰ ਆਪਣੇ ਉਸ ਇਤਿਹਾਸਕ ਵਿਰਸੇ ਨੂੰ ਮੁੜ ਤਲਾਸ਼ਣ ਦੇ ਰਾਹ ਪੈਣਾ ਚਾਹੀਦਾ ਹੈ, ਜੋ ਸਭ ਧਰਮਾਂ ਦੇ ਲੋਕਾਂ ਦੀ ਸਾਂਝੀ ਸ਼ਮੂਲੀਅਤ ਦਰਸਾਉਂਦਾ ਹੈ। ਇਸ ਵਿਰਸੇ ਨੂੰ ਫਰੋਲਦਿਆਂ ਅਸੀਂ ਮਹੱਤਵਪੂਰਨ ਇਤਿਹਾਸਕ ਮੋੜਾਂ ਉੱਤੇ ਨਵੀਆਂ ਹਾਕਮ ਜਮਾਤਾਂ ਵੱਲੋਂ ਕੀਤੇ ਵਿਸ਼ਵਾਸਘਾਤ ਨੂੰ ਵੀ ਪ੍ਰਤੱਖ ਦੇਖ ਸਕਦੇ ਹਾਂ।

1946 ਵਿੱਚ ਰੌਇਲ ਇੰਡੀਅਨ ਨੇਵੀ ਦੇ ਜਹਾਜ਼ੀਆਂ ਵੱਲੋਂ ਕੀਤੀ ਬਗਾਵਤ ਅਜ਼ਾਦੀ ਸੰਗਰਾਮ ਦੀ ਅਜਿਹੀ ਘਟਨਾ ਹੈ ਜਿਸ ਨੂੰ ਅਜ਼ਾਦੀ ਪਿੱਛੋਂ ਜਾਣ ਬੁੱਝ ਕੇ ਲੁਕਾਉਣ ਦਾ ਯਤਨ ਕੀਤਾ ਗਿਆ। ਨਵੀਂ ਹਕੂਮਤ ਨੂੰ ਵੀ ਇੱਕ ਵਫ਼ਾਦਾਰ ਅਨੁਸਾਸ਼ਤ ਫ਼ੌਜ ਦੀ ਹੀ ਲੋੜ ਸੀ। ਵੱਲਭ ਭਾਈ ਪਟੇਲ ਨੇ 1 ਮਾਰਚ 1946 ਨੂੰ ਲਿਖਦਿਆਂ ਇਹ ਸਪਸ਼ਟ ਕੀਤਾ ਸੀ ਕਿ ਉਸ ਨੇ ਨੇਵੀ ਦੀ ਬਗਾਵਤ ਦਾ ਕਿਉਂ ਵਿਰੋਧ ਕੀਤਾ। ਉਸ ਨੇ



Sri Satguru Jagjit Singh Ji eLibrary NamdhariElibrary@gmail.com

ਕਿਹਾ, "ਅਸੀਂ ਨੇਵੀ ਦੇ ਅਨੁਸ਼ਾਸਨ ਨਾਲ ਨਹੀਂ ਖੇਡ ਸਕਦੇ। ਸਾਨੂੰ ਅਜ਼ਾਦ ਭਾਰਤ ਵਿੱਚ ਵੀ ਨੇਵੀ ਦੀ ਲੋੜ ਹੈ।"2 ਉਸ ਦਾ ਭਾਵ ਸੀ ਕਿ ਇਸ ਤਰ੍ਹਾਂ ਦੀਆਂ ਘਟਨਾਵਾਂ ਦੀ ਯਾਦ ਉਹਨਾਂ ਨੂੰ ਉਸ ਹਕੂਮਤ ਵਿਰੁੱਧ ਬਗਾਵਤ ਲਈ ਵੀ ਉਕਸਾ ਸਕਦੀ ਸੀ, ਜਿਸ ਨੂੰ ਉਹ ਅਜ਼ਾਦ ਆਖਦੇ ਸਨ। ਇਸੇ ਲਈ ਨਵੀਂ ਹਕੂਮਤ ਨੇ ਅਜ਼ਾਦ ਹਿੰਦ ਫੌਜ ਦੇ ਸਿਪਾਹੀਆਂ ਨੂੰ ਵੀ ਦੁਬਾਰਾ ਫੌਜ ਦਾ ਹਿੱਸਾ ਨਹੀਂ ਸੀ ਬਣਾਇਆ। ਇਸੇ ਕਾਰਨ ਕਰਕੇ ਇਹਨਾਂ ਜਹਾਜ਼ੀਆਂ ਤੇ ਇਸ ਬਗਾਵਤ ਦੌਰਾਨ ਮਰਨ ਵਾਲੇ ਆਮ ਸ਼ਹਿਰੀਆਂ ਦੀ ਕੁਰਬਾਨੀ ਨੂੰ ਭੁਲਾ ਦਿੱਤਾ ਗਿਆ।

ਫਰਵਰੀ 1946 ਵਿੱਚ ਬਗਾਵਤ ਕਰਨ ਵਾਲੇ ਵਧੇਰੇ ਜਹਾਜ਼ੀਆਂ ਨੇ ਹੁਣੇ ਹੁਣੇ ਦੂਸਰੀ ਸੰਸਾਰ ਜੰਗ ਵਿੱਚ ਹਿੱਸਾ ਲਿਆ ਸੀ। ਉਹਨਾਂ ਨੂੰ ਚੰਗੀ ਤਨਖਾਹ ਅਤੇ ਕੰਮ ਦੇ ਵਧੀਆ ਹਾਲਾਤ ਦਾ ਲੋਭ ਦੇ ਕੇ ਨੇਵੀ ਵਿੱਚ ਭਰਤੀ ਕੀਤਾ ਗਿਆ ਸੀ। ਪਰ ਹਕੀਕਤ ਇਸ ਤੋਂ ਉਲਟ ਸੀ। 16 ਤੋਂ 25 ਸਾਲ ਦੀ ਉਮਰ ਦੇ ਵਧੇਰੇ ਜਹਾਜ਼ੀ ਬਰਤਾਨਵੀ ਹਕੂਮਤ ਦੀ ਵਾਅਦਾ-ਖਿਲਾਫ਼ੀ ਕਾਰਨ ਗੁੱਸੇ ਵਿੱਚ ਸਨ। ਉਹਨਾ ਨੂੰ ਨਾ ਤਾਂ ਸੰਤੁਸ਼ਟੀਜਨਕ ਭੋਜਨ ਮਿਲਿਆ ਸੀ ਤੇ ਨਾ ਹੀ ਸਿਹਤਮੰਦ ਜੀਵਨ ਹਾਲਾਤ। ਨੇਵੀ ਵਿੱਚ ਉਹ ਰੋਜ਼ ਬਰਤਾਨਵੀ ਅਫ਼ਸਰਾਂ ਹੱਥੋਂ ਨਸਲੀ ਵਿਤਕਰੇ ਦਾ ਵੀ ਸਾਹਮਣਾ ਕਰਦੇ ਸਨ। ਦੂਸਰੇ ਪਾਸੇ ਦੂਸਰੀ ਸੰਸਾਰ ਜੰਗ ਤੋਂ ਬਾਅਦ ਮੁਲਕ ਅੰਦਰ ਸਿਆਸੀ ਚੇਤਨਾ ਜਾਗੀ ਪਈ ਸੀ। ਅਜ਼ਾਦ ਹਿੰਦ ਫੌਜ ਦੇ ਕੈਦੀਆਂ ਦੀ ਆਮਦ ਤੇ ਉਹਨਾਂ ਉੱਤੇ ਲਾਲ ਕਿਲੇ ਵਿੱਚ ਚੱਲਣ ਵਾਲੇ ਮੁਕੱਦਮੇ ਨੇ ਮੁਲਕ ਦੇ ਹਾਲਾਤ ਹੀ ਬਦਲ ਦਿੱਤੇ ਸਨ।3 ਇਸੇ ਸਿਆਸੀ ਚੇਤਨਾ ਦਾ ਅਸਰ ਇਹਨਾਂ ਜਹਾਜ਼ੀਆਂ ਉੱਤੇ ਵੀ ਹੋਇਆ ਸੀ ਤੇ ਉਹ ਬਰਤਾਨਵੀ ਹਕੂਮਤ ਦਾ ਤਖਤਾ ਪਲਟਣ ਲਈ ਕਾਹਲੇ ਪੈ ਗਏ ਸਨ।

ਬਗਾਵਤ ਦੇ ਸ਼ੁਰੂ ਹੋਣ ਪਿੱਛੋਂ 48 ਘੰਟਿਆਂ ਅੰਦਰ 20 ਹਜ਼ਾਰ ਜਹਾਜ਼ੀਆਂ ਨੇ ਦਰਜਨਾਂ ਜਹਾਜ਼ਾਂ ਅਤੇ ਜ਼ਮੀਨੀ ਟਿਕਾਣਿਆਂ ਉੱਤੇ ਕਬਜ਼ਾ ਕਰ ਲਿਆ। ਬੰਬਈ ਅਤੇ ਕਰਾਚੀ ਸਮੇਤ ਪੂਰੇ ਮੁਲਕ ਦਾ ਅਵਾਮ ਉਹਨਾਂ ਦੀ ਹਮਾਇਤ ਵਿੱਚ ਨਿੱਤਰ ਆਇਆ। ਜਹਾਜ਼ੀਆਂ ਨੇ ਬਰਤਾਨਵੀ ਝੰਡਾ ਉਤਾਰ ਕੇ ਸਾਰੇ ਜਹਾਜ਼ਾਂ ਉੱਤੇ ਤਿੰਨ ਝੰਡੇ ਲਹਿਰਾ ਦਿੱਤੇ। ਇਹ ਝੰਡੇ ਸਨ- ਕਾਂਗਰਸ ਦਾ ਤਿਰੰਗਾ, ਮੁਸਲਿਮ ਲੀਗ ਦਾ ਹਰਾ ਅਤੇ ਕਮਿਊਨਿਸਟ ਪਾਰਟੀ ਦਾ ਲਾਲ। ਉਹਨਾਂ ਆਪਣੇ ਆਪ ਨੂੰ 'ਅਜ਼ਾਦ ਹਿੰਦੀ' ਐਲਾਨ ਕਰ ਦਿੱਤਾ ਤੇ ਆਪਣੀਆਂ ਮੰਗਾਂ ਦਾ ਪੱਤਰ ਹਕੂਮਤ ਸਾਹਮਣੇ ਰੱਖ ਦਿੱਤਾ। ਇਹਨਾਂ ਮੰਗਾਂ ਵਿੱਚ ਆਪਣੀਆਂ ਕੰਮ-ਹਾਲਤਾਂ ਵਿੱਚ ਸੁਧਾਰ ਦੇ ਨਾਲ ਨਾਲ ਅਜ਼ਾਦ ਹਿੰਦ ਫੌਜ ਸਮੇਤ ਸਾਰੇ ਸਿਆਸੀ ਕੈਦੀਆਂ ਨੂੰ ਰਿਹਾ ਕਰਨ ਅਤੇ ਇੰਡੋਨੇਸ਼ੀਆ, ਮਿਸਰ ਜਿਹੇ ਮੁਲਕਾਂ ਅੰਦਰ ਸਥਾਨਕ ਬਗਾਵਤਾਂ ਨੂੰ ਕੁਚਲਣ ਲਈ ਭੇਜੇ ਹਿੰਦੀ ਫੌਜੀਆਂ ਨੂੰ ਵਾਪਸ ਬੁਲਾਉਣ ਜਿਹੀਆਂ ਰਾਸ਼ਟਰੀ ਮਹੱਤਵ ਦੀਆਂ ਮੰਗਾਂ ਵੀ ਸਨ। ਸਪਸ਼ਟ ਹੈ ਕਿ ਇਹ ਬਗਾਵਤ ਨਿੱਜੀ ਆਰਥਿਕ ਹਿੱਤਾਂ ਤੋਂ ਅਗਾਂਹ ਮੁਲਕ ਦੀ ਅਜ਼ਾਦੀ ਦੀ ਮੰਗ ਤੱਕ ਪਹੁੰਚ ਰਹੀ ਸੀ। ਅੰਗਰੇਜ਼ ਵੀ ਇਸ ਨੂੰ ਸਮੁੱਚੀ ਹਿੰਦੁਸਤਾਨੀ ਫੌਜ ਵਿੱਚ ਬਗਾਵਤ ਦੇ ਅਰੰਭ ਵਜੋਂ ਦੇਖ ਰਹੇ



Sri Satguru Jagjit Singh Ji eLibrary NamdhariElibrary@gmail.com

ਸਨ। ਮੇਜਰ ਜੈਪਾਲ ਸਿੰਘ ਦੇ ਸ਼ਬਦ ਹਨ, "ਸ਼ਾਇਦ ਭਾਰਤ ਦੇ ਲੋਕਾਂ ਨੂੰ ਇਹ ਨਾ ਪਤਾ ਹੋਵੇ ਕਿ ਅੰਗਰੇਜ਼ਾਂ ਨੂੰ ਡਰ ਸੀ ਕਿ ਭਾਰਤੀ ਫੌਜ ਉਸੇ ਦਿਨ (18 ਫਰਵਰੀ) ਨੂੰ ਵਿਦਰੋਹ ਕਰੇਗੀ। ਇਸ ਲਈ ਮੇਰੀ ਯੂਨਿਟ ਵਾਂਗ ਹੀ, ਸਾਰੇ ਦੇਸ਼ ਵਿੱਚ ਭਾਰਤੀ ਫੌਜ ਤੋਂ ਹਥਿਆਰ ਲੈ ਲਏ ਗਏ ਸਨ ਅਤੇ ਢੰਗ ਇਸ ਤਰ ਾਂ ਦਾ ਵਰਤਿਆ ਕਿ ਕਿਸੇ ਨੂੰ ਸ਼ੱਕ ਨਾ ਹੋਵੇ।" 4

ਸੁਬਰਾਤਾ ਬੈਨਰਜੀ ਨੇ ਆਪਣੀ ਕਿਤਾਬ The RIN Strike ਵਿੱਚ ਲਿਖਿਆ5 ਹੈ, "ਜੇ 1857 ਦੇ ਸਾਲ ਨਾਲ ਹਿੰਦੁਸਤਾਨੀ ਫੌਜੀਆਂ ਦੀ ਅਜ਼ਾਦੀ ਸੰਗਰਾਮ ਵਿੱਚ ਸ਼ਮੂਲੀਅਤ ਸ਼ੁਰੂ ਹੁੰਦੀ ਹੈ ਤਾਂ 1946 ਵਿੱਚ ਇਸ ਦੀ ਸਿਖਰ ਦਿਸਦੀ ਹੈ।" ਅਜ਼ਾਦ ਹਿੰਦ ਫੌਜ ਤੋਂ ਸ਼ਾਇਦ ਨੇਵੀ ਦੀ ਇਸ ਬਗ਼ਾਵਤ ਨੇ ਹੀ ਮੁਲਕ ਅੰਦਰ ਉਹ ਮਾਹੌਲ ਪੈਦਾ ਕੀਤਾ ਜਿਸ ਕਾਰਨ ਅੰਗਰੇਜ਼ਾਂ ਨੂੰ ਕਾਹਲੀ ਵਿੱਚ ਆਪਣੀ ਸਫ਼ ਲਪੇਟ ਕੇ ਹਿੰਦੁਸਤਾਨ ਵਿੱਚੋਂ ਨਿੱਕਲਣਾ ਪਿਆ।

### ਬਗ਼ਾਵਤ ਦੇ ਮੁਢਲੇ ਸੰਕੇਤ

ਜਹਾਜ਼ੀਆਂ ਅੰਦਰ ਉੱਬਲ ਰਹੇ ਰੋਸ ਦਾ ਇੱਕ ਪ੍ਰਗਟਾਵਾ 1 ਫ਼ਰਵਰੀ 1946 ਨੂੰ ਉਦੋਂ ਹੋਇਆ ਜਦੋਂ ਜਹਾਜ਼ੀ ਆਰ. ਕੇ. ਸਿੰਘ ਨੇ ਅਸਤੀਫ਼ਾ ਦੇ ਦਿੱਤਾ। ਇਹ ਅਸਤੀਫ਼ਾ ਸਧਾਰਨ ਗੱਲ ਨਹੀਂ ਸੀ; ਕਿਉਂਕਿ ਨੇਵੀ ਵਿੱਚ ਜਹਾਜ਼ੀ ਨੂੰ ਬਰਖਾਸਤ ਕੀਤਾ ਜਾ ਸਕਦਾ ਸੀ, ਰਿਟਾਇਰ ਕੀਤਾ ਜਾ ਸਕਦਾ ਸੀ ਪਰ ਕੋਈ ਜਹਾਜ਼ੀ ਆਪ ਅਸਤੀਫ਼ਾ ਨਹੀਂ ਸੀ ਦੇ ਸਕਦਾ। ਇਸ ਜਹਾਜ਼ੀ ਨੇ ਨਾ ਸਿਰਫ਼ ਅਸਤੀਫ਼ਾ ਦਿੱਤਾ ਸੀ ਸਗੋਂ ਸ਼ਰੇਆਮ ਹੁਕਮ ਅਦੂਲੀ ਦਾ ਮੁਜ਼ਾਹਰਾ ਕਰਦਿਆਂ ਆਪਣੀ ਟੋਪੀ ਜ਼ਮੀਨ ਉੱਤੇ ਸੁੱਟ ਕੇ ਉਸ ਨੂੰ ਪੈਰਾਂ ਥੱਲੇ ਰੋਲਿਆ ਸੀ। ਇਸ ਜਹਾਜ਼ੀ ਨੂੰ ਤਿੰਨ ਮਹੀਨੇ ਦੀ ਕੈਦ ਸਜ਼ਾ ਦੇ ਕੇ ਆਰਥਰ ਰੋਡ ਜੇਲ ਭੇਜਿਆ ਗਿਆ, ਜਿੱਥੇ ਹੋਰ ਅਪਰਾਧੀਆਂ ਨੂੰ ਰੱਖਿਆ ਜਾਂਦਾ ਸੀ।

ਇਸ ਤੋਂ ਪਹਿਲਾਂ ਇਹ ਜਹਾਜ਼ੀ ਸਿਆਸੀ ਤੌਰ ਉੱਤੇ ਓਨੇ ਹੀ ਚੇਤੰਨ ਸਨ ਜਿੰਨਾ ਆਮ ਹਿੰਦੀ ਨੂੰ ਅਜ਼ਾਦੀ ਸੰਗਰਾਮ ਨੇ ਕੁਦਰਤੀ ਤੌਰ ਉੱਤੇ ਕੀਤਾ ਸੀ। ਅਜ਼ਾਦ ਹਿੰਦ ਫੌਜ ਦੀਆਂ ਕਥਾ-ਕਹਾਣੀਆਂ ਇਹਨਾਂ ਤੱਕ ਪਹੁੰਚੀਆਂ ਤਾਂ ਉਹਨਾਂ ਉੱਤੇ ਜਾਦੂਈ ਅਸਰ ਹੋਇਆ। ਸਲਿਲ ਸ਼ਿਆਮ ਨਾਂ ਦਾ ਇੱਕ ਜਹਾਜ਼ੀ ਮਲਾਇਆ ਦੇ ਜੰਗਲਾਂ 'ਚੋਂ ਵਾਪਸ ਪਰਤ ਕੇ ਆਇਆ ਤੇ ਉਸ ਨੇ ਆਪਣੇ ਜਹਾਜ਼ੀ ਸਾਥੀ ਬਲਾਈ ਚੰਦਰ ਦੱਤ ਨੂੰ ਅਜ਼ਾਦ ਹਿੰਦ ਫੌਜ ਦੀਆਂ ਕਹਾਣੀਆਂ ਸੁਣਾਈਆਂ। ਉਸ ਕੋਲ ਅਜ਼ਾਦ ਹਿੰਦ ਫੌਜ ਦੇ ਫੌਜੀਆਂ ਦੇ ਖ਼ਤ ਵੀ ਸਨ ਜੋ ਉਹਨਾਂ ਪੰਡਤ ਜਵਾਹਰ ਲਾਲ ਨਹਿਰੂ ਤੇ ਸੁਭਾਸ਼ ਚੰਦਰ ਬੋਸ ਦੇ ਭਰਾ ਸਰਤ ਚੰਦਰ ਬੋਸ ਨੂੰ ਲਿਖੇ ਸਨ। ਦੱਤ ਨੇ ਇਸ ਸਾਰੇ ਕੁਝ ਦਾ ਜ਼ਿਕਰ ਆਪਣੇ ਸੰਸਮਰਣਾਂ ਵਿੱਚ ਕੀਤਾ ਹੈ।6 ਦੱਤ ਇੰਡੀਅਨ ਨੇਵਲ ਸ਼ਿਪ 'ਤਲਵਾਰ' ਉੱਤੇ ਸੀਨੀਅਰ ਟੈਲੀਗਰਾਫਿਸਟ ਸੀ। ਉਸ ਨੇ ਛੇਤੀ ਹੀ ਸਾਥੀ ਜਹਾਜ਼ੀਆਂ ਨਾਲ ਤਾਲਮੇਲ ਕਰਕੇ ਅਜ਼ਾਦੀ ਲਈ ਲੜਨ ਵਾਲਿਆਂ ਦਾ ਗੁਪਤ ਦਸਤਾ ਤਿਆਰ ਕਰ ਲਿਆ। ਇਸ ਦਸਤੇ ਦੇ ਰਿੰਗ ਲੀਡਰ ਸਨ: ਸਲਿਲ ਸ਼ਿਆਮ, ਬੀ. ਸੀ. ਦੱਤ, ਮਦਨ ਸਿੰਘ, ਰਿਸ਼ੀ ਦੇਵ ਪੁਰੀ ਤੇ ਮੁਹੰਮਦ ਸ਼ੁਏਬ ਖਾਨ। ਇਹ ਦਸਤਾ 'ਤਲਵਾਰ' ਜਹਾਜ਼ ਦੀਆਂ ਨੁੱਕਰਾਂ ਵਿੱਚ ਆਪਣੀਆਂ



Sri Satguru Jagjit Singh Ji eLibrary NamdhariElibrary@gmail.com

ਖੁਫ਼ੀਆ ਮੀਟਿੰਗਾਂ ਕਰਦਾ ਤੇ ਹੋਰ ਜਹਾਜ਼ੀਆਂ ਨੂੰ ਆਪਣੇ ਨਾਲ ਰਲਣ ਲਈ ਪ੍ਰੇਰਦਾ। ਉਹ ਆਪਣੇ ਆਪ ਨੂੰ 'ਅਜ਼ਾਦ ਹਿੰਦੀ' ਹੀ ਕਹਿੰਦੇ ਸਨ।

ਇਸ ਖ਼ੁਫ਼ੀਆ ਦਸਤੇ ਨੇ ਆਪਣੀ ਪਹਿਲੀ ਕਾਰਵਾਈ ਲਈ 1 ਦਸੰਬਰ 1945 ਦਾ ਦਿਨ ਚੁਣਿਆ। ਇਸ ਦਿਨ ਜਹਾਜ਼ ਉੱਤੇ ਨੇਵੀ ਦਿਵਸ ਮਨਾਇਆ ਜਾਣਾ ਸੀ। ਇਸ ਦਿਨ ਪਹਿਲੀ ਵਾਰ ਜਹਾਜ਼ ਉੱਤੇ ਸ਼ਹਿਰੀਆਂ ਨੂੰ ਬੁਲਾ ਕੇ ਦਿਖਾਇਆ ਜਾਣਾ ਸੀ ਕਿ 'ਤਲਵਾਰ' ਪੂਰੀ ਤਰ੍ਹਾਂ ਅਨੁਸ਼ਾਸਤ ਅਤੇ ਬਰਤਾਨਵੀ ਹਕੂਮਤ ਦੇ ਨਿਯੰਤਰਣ ਵਿੱਚ ਹੈ। ਖ਼ੁਫ਼ੀਆ ਦਸਤੇ ਨੇ ਬਹੁਤ ਸਾਵਧਾਨੀ ਨਾਲ ਯੋਜਨਾ ਉੱਤੇ ਅਮਲ ਕੀਤਾ। ਉਹਨਾਂ ਆਪਣੀ ਕਾਰਵਾਈ ਲਈ ਅੱਧੀ ਰਾਤ ਤੋਂ ਬਾਅਦ ਤੜਕੇ 4 ਵਜੇ ਤੱਕ ਦਾ ਸਮਾਂ ਚੁਣਿਆ। ਰਾਤ ਦੇ ਪਹਿਰੇ ਵਾਲੇ ਜਹਾਜ਼ੀਆਂ ਵਿੱਚ ਅੱਧੇ ਉਹਨਾਂ ਦੇ ਆਪਣੇ ਸਾਥੀ ਸਨ। ਇਹਨਾਂ ਸਾਥੀ ਜਹਾਜ਼ੀਆਂ ਨੇ ਬਾਕੀਆਂ ਦਾ ਧਿਆਨ ਵੀ ਹੋਰ ਪਾਸੇ ਲਾ ਦਿੱਤਾ। ਦੱਤ ਤੇ ਉਸ ਦੇ ਸਾਥੀਆਂ ਨੇ ਸਵੇਰੇ ਚਾਰ ਵਜੇ ਤੱਕ ਆਪਣੀ ਕਾਰਵਾਈ ਨੇਪਰੇ ਚਾੜ੍ਹ ਦਿੱਤੀ। ਉਹਦੇ ਆਪਣੇ ਸ਼ਬਦਾਂ ਵਿੱਚ, "ਰਾਤ ਜਹਾਜ਼ੀਆਂ ਦੀ ਜਥੇਬੰਦਕ ਸਮਰੱਥਾ ਦੀ ਗਵਾਹ ਬਣ ਗਈ। ਸਵੇਰ ਹੋਣ ਤੱਕ 'ਤਲਵਾਰ' ਉੱਤੇ ਉਹ ਸਭ ਖਿੰਡਿਆ-ਪੁੰਡਿਆ ਪਿਆ ਸੀ ਜਿਸ ਦੀ ਬੰਬਈ ਦੇ ਲੋਕਾਂ ਸਾਹਮਣੇ ਪ੍ਰਦਰਸ਼ਨੀ ਲੱਗਣੀ ਸੀ। ਪਰੇਡ ਗਰਾਊਂਡ ਵਿੱਚ ਸੜੇ ਹੋਏ ਝੰਡੇ ਤੇ ਹੋਰ ਕੂੜਾ-ਕਰਕਟ ਖਿੱਲਰਿਆ ਪਿਆ ਸੀ। ਜਹਾਜ਼ ਦੇ ਮਸਤੂਲ ਉੱਤੇ ਬਾਲਟੀਆਂ-ਝਾੜੂ ਸ਼ਾਨ ਨਾਲ ਲਹਿਰਾ ਰਹੇ ਸਨ। ਅਫ਼ਸਰਾਂ ਨੂੰ ਅੰਦਾਜ਼ਾ ਹੋ ਗਿਆ ਕਿ ਇਹ ਕਿਸੇ ਇੱਕ ਬੰਦੇ ਦਾ ਕੰਮ ਨਹੀਂ ਸੀ। ਉਹਨਾਂ ਨੇ ਦੋਸ਼ੀਆਂ ਨੂੰ ਲੱਭਣ ਲਈ ਹਰ ਹੀਲਾ-ਵਸੀਲਾ ਵਰਤਿਆ ਪਰ ਉਹ ਇੱਕ ਬੰਦਾ ਵੀ ਨਾ ਫੜ ਸਕੇ। ਗੁੱਸੇ ਵਿੱਚ ਉਹ ਮੂੰਹ ਤੋਂ ਝੱਗ ਛੱਡ ਰਹੇ ਸਨ।" 8

ਅੰਗਰੇਜ਼ਾਂ ਲਈ ਵੱਡੀ ਨਮੋਸ਼ੀ ਦਾ ਕਾਰਨ ਉਹ ਸਿਆਸੀ ਨਾਅਰੇ ਸਨ, ਜੋ ਇੱਕ ਫੁੱਟ ਚੌੜੇ ਅੱਖਰਾਂ ਵਿੱਚ ਹਰ ਪਾਸੇ ਲਿਖੇ ਦਿਸ ਰਹੇ ਸਨ। 'ਅੰਗਰੇਜ਼ੋ ਭਾਰਤ ਛੱਡੋ', 'ਸਾਮਰਾਜਵਾਦ ਮੁਰਦਾਬਾਦ', 'ਬਗ਼ਾਵਤ ਕਰੋ', 'ਮਾਰੋ ਅੰਗਰੇਜ਼ਾਂ ਨੂੰ'। ਸਵੇਰੇ ਨੇਵੀ ਦਿਵਸ ਮਨਾਉਣ ਦੀ ਰਸਮ ਦੇਖਣ ਵਾਲਿਆਂ ਸਭ ਤੋਂ ਪਹਿਲਾਂ ਇਹੀ ਲਿਖਿਆ ਦੇਖਿਆ। ਅਗਲੇ ਦਿਨ ਸਾਰੇ ਰਾਸ਼ਟਰਵਾਦੀ ਅਖ਼ਬਾਰਾਂ ਨੇ ਵੀ ਇਹ ਖ਼ਬਰ ਛਾਪੀ।

ਇਸ ਘਟਨਾ ਦੇ ਪ੍ਰਤੀਕਰਮ ਵਜੋਂ ਅੰਗਰੇਜ਼ਾਂ ਨੇ 'ਤਲਵਾਰ' ਦੇ ਕਮਾਂਡਿੰਗ ਅਫ਼ਸਰ ਨੂੰ ਬਦਲ ਦਿੱਤਾ। ਨਵਾਂ ਸੀ.ਓ.ਕਮਾਂਡਰ ਆਰਥਰ ਫਰੇਡਰਿਕ ਕਿੰਗ ਬਦਜ਼ੁਬਾਨ ਨਸਲਵਾਦੀ ਸੀ। ਉਹ ਕਿਹਾ ਕਰਦਾ ਸੀ ਕਿ ਹਿੰਦੁਸਤਾਨੀ ਜਹਾਜ਼ੀ ਕੁੱਤੀ ਦੇ ਪੁੱਤਰ ਹਨ। ਜਹਾਜ਼ੀਆਂ ਵੱਲੋਂ ਉਸ ਦੀ ਰਸਮੀ ਸ਼ਿਕਾਇਤ ਕਰਨ ਉੱਤੇ ਉਸ ਨੇ ਜਹਾਜ਼ੀਆਂ ਨੂੰ ਧਮਕਾਉਣਾ ਸ਼ੁਰੂ ਕਰ ਦਿੱਤਾ।9 ਇਸ ਜਹਾਜ਼ ਉੱਪਰ ਮੁਕੰਮਲ ਨਿਯੰਤਰਣ ਦੇ ਦਾਅਵੇ ਲਈ ਬਰਤਾਨਵੀ ਫ਼ੌਜਾਂ ਦੇ ਕਮਾਂਡਰ ਇਨ ਚੀਫ਼ ਫੀਲਡ ਮਾਰਸ਼ਲ ਕਲਾਡ ਔਚਿਨਲੇਕ ਦਾ 2 ਫਰਵਰੀ ਦਾ ਦੌਰਾ ਤੈਅ ਕਰ ਲਿਆ ਗਿਆ। ਜਹਾਜ਼ ਉੱਤੇ ਸੁਰੱਖਿਆ ਸਖ਼ਤ ਕਰਨ ਲਈ ਸੰਤਰੀਆਂ ਤੇ ਪੁਲਿਸ ਦੀ ਗਿਣਤੀ ਚਾਰ ਗੁਣਾ ਵਧਾ ਦਿੱਤੀ ਗਈ। ਪਰੇਡ ਗਰਾਊਂਡ



Sri Satguru Jagjit Singh Ji eLibrary NamdhariElibrary@gmail.com

ਉੱਤੇ ਫਲੱਡ ਲਾਈਟਾਂ ਲਾ ਦਿੱਤੀਆਂ ਗਈਆਂ। ਕਮਾਂਡਰ ਇਨ ਚੀਫ਼ ਦੇ ਗਾਰਡ ਆਫ਼ ਆਨਰ ਲੈਣ ਅਤੇ ਭਾਸ਼ਣ ਦੇਣ ਲਈ ਵਿਸ਼ੇਸ਼ ਥੜ੍ਹਾ ਬਣਾਇਆ ਗਿਆ।

ਪਰ ਬਗਾਵਤ ਉੱਤੇ ਉਤਾਰੂ ਜਹਾਜ਼ੀ ਇਸ ਮੌਕੇ ਨੂੰ ਵੀ ਸੁੱਕਾ ਨਹੀਂ ਸੀ ਜਾਣ ਦੇਣਾ ਚਾਹੁੰਦੇ। ਇਸ ਲਈ ਸ਼ਾਮ ਵੇਲੇ ਜਦੋਂ ਵਧੇਰੇ ਜਹਾਜ਼ੀ ਖਾਣਾ ਖਾਣ ਜਾ ਰਹੇ ਸਨ, ਦੱਤ, ਪੁਰੀ ਤੇ ਸਾਥੀਆਂ ਨੇ ਉਸ ਪਲੇਟਫਾਰਮ ਉੱਤੇ ਵੀ "ਜੈ ਹਿੰਦ" ਅਤੇ 'ਭਾਰਤ ਛੱਡੋ' ਲਿਖ ਦਿੱਤਾ, ਜਿਸ ਉੱਤੋਂ ਕਮਾਂਡਰ ਇਨ ਚੀਫ਼ ਨੇ ਸੰਬੋਧਨ ਕਰਨਾ ਸੀ। ਸਵੇਰ ਤੱਕ ਇਸ ਪਲੇਟਫਾਰਮ ਕੋਲ ਕਿਸੇ ਦੇ ਵੀ ਆਉਣ ਦੀ ਮਨਾਹੀ ਸੀ। ਇਸ ਲਈ ਕਿਸੇ ਨੂੰ ਵੀ ਇਹਨਾਂ ਲਿਖੇ ਨਾਹਰਿਆਂ ਬਾਰੇ ਪਤਾ ਨਹੀਂ ਸੀ ਲੱਗਣਾ। ਪਰ ਦੱਤ ਦੀ ਸਿਰਫ਼ ਏਨੇ ਨਾਲ ਹੀ ਤਸੱਲੀ ਨਹੀਂ ਸੀ ਹੋਈ। ਉਹ ਜਹਾਜ਼ ਦਾ ਸੀਨੀਅਰ ਟੈਲੀਗਰਾਫਿਸਟ ਸੀ। ਉਹ ਜਾਣਦਾ ਸੀ ਕਿ ਉਹ ਰਾਤ ਨੂੰ ਬਿਨਾ ਕਿਸੇ ਦੇ ਸ਼ੱਕ ਕੀਤਿਆਂ ਜਹਾਜ਼ ਉੱਤੇ ਟਹਿਲ ਸਕਦਾ ਸੀ। ਆਪਣੀ ਇਸ ਪੁਜ਼ੀਸ਼ਨ ਦਾ ਫਾਇਦਾ ਉਠਾ ਕੇ ਉਸ ਨੇ ਜਹਾਜ਼ ਵਿੱਚ ਕਈ ਥਾਂ ਬਗਾਵਤ ਦਾ ਸੱਦਾ ਦਿੰਦੇ ਪੋਸਟਰ ਲੀਫਲੈਟ ਲਾ ਦਿੱਤੇ।

ਪਹਿਰੇਦਾਰਾਂ ਨੇ ਇਹ ਦੇਸ਼ਭਗਤਕ ਗਰੈਫਿਟੀ ਸਵੇਰੇ ਪੰਜ ਵਜੇ ਦੇਖੀ। ਸਾਰੇ ਜਹਾਜ਼ੀਆਂ ਨੂੰ ਪਰੇਡ ਗਰਾਊਂਡ ਇਕੱਠੇ ਹੋਣ ਦਾ ਹੁਕਮ ਹੋ ਗਿਆ। ਇਸ ਵਾਰ ਦੱਤ ਨੇ ਇੱਕ ਗਲਤੀ ਕਰ ਦਿੱਤੀ ਸੀ। ਉਹ ਆਪਣੇ ਨਾਲ ਲੁਕਾਈ ਹੋਈ ਗੂੰਦ ਦੀ ਬੋਤਲ ਦੀ ਥਾਂ ਵਾਇਰਲੈਸ ਰੂਮ ਵਾਲੀ ਬੋਤਲ ਲੈ ਗਿਆ ਸੀ। ਦੱਤ ਦੇ ਲਾਕਰ ਉੱਤੇ ਤੁਰੰਤ ਛਾਪਾ ਮਾਰਿਆ ਗਿਆ। ਲਾਕਰ ਵਿੱਚੋਂ ਵਿਦਰੋਹੀ ਸਾਹਿਤ, ਲੀਫਲੈਟ, ਡਾਇਰੀਆਂ ਅਤੇ ਅਸ਼ੋਕ ਮਹਿਤਾ ਦੀ ਕਿਤਾਬ 'ਇੰਡੀਅਨ ਮਿਊਟਿਨੀ 1857' ਦੀਆਂ ਕਾਪੀਆਂ ਫੜੀਆਂ ਗਈਆਂ। 2 ਫਰਵਰੀ 1946 ਨੂੰ ਦੱਤ ਗ੍ਰਿਫਤਾਰ ਕੀਤਾ ਗਿਆ ਤੇ ਉਸ ਨੂੰ ਇਕਾਂਤ ਕੋਠੜੀ ਵਿੱਚ ਡੱਕ ਦਿੱਤਾ ਗਿਆ।

**ਬਗਾਵਤ ਦੀ ਯੋਜਨਾਬੰਦੀ**

ਜਹਾਜ਼ੀਆਂ ਦੀ ਇਹ ਬਗਾਵਤ ਕੋਈ ਆਪਮੁਹਾਰੀ ਜਾਂ ਅਚਾਨਕ ਘਟੀ ਘਟਨਾ ਨਹੀਂ ਸੀ। ਕੁਝ ਖਾੜਕੂ ਦੇਸ਼ ਭਗਤ ਇਸ ਲਈ ਸੁਚੇਤ ਯੋਜਨਾਬੰਦੀ ਕਰ ਰਹੇ ਸਨ। ਬਗਾਵਤ ਦੀ ਯੋਜਨਾਬੰਦੀ ਦਾ ਕੇਂਦਰ ਸੀ ਫਲੈਟ ਨੰਬਰ 2, ਰੀਵੀਏਰਾ ਬਿਲਡਿੰਗ, ਮੇਰੀਨ ਡਰਾਈਵ ਬੰਬਈ10। ਇਸ ਬਿਲਡਿੰਗ ਵਿੱਚ ਨੇਵੀ ਦੇ ਹਿੰਦੁਸਤਾਨੀ ਅਫ਼ਸਰ ਰਹਿੰਦੇ ਸਨ। ਫਲੈਟ ਨੰਬਰ 2 ਨੌਜਵਾਨ ਵਿਆਹੁਤਾ ਜੋੜੇ ਪਰਾਣ ਅਤੇ ਕੁਸੁਮ ਨੰਈਅਰ ਕੋਲ ਸੀ। ਕੁਸੁਮ ਪੱਤਰਕਾਰ ਸੀ ਤੇ ਅਜ਼ਾਦੀ ਦੀ ਖ਼ੁਫ਼ੀਆ ਲਹਿਰ ਵਿੱਚ ਸਰਗਰਮ ਸੀ। ਉਹ 1919 ਵਿੱਚ ਈਟਾਹ (ਹੁਣ ਉੱਤਰ ਪ੍ਰਦੇਸ਼ ਵਿੱਚ)ਵਿੱਚ ਜੰਮੀ ਸੀ। ਉਸ ਦਾ ਪਿਤਾ ਜਵਾਲਾ ਪ੍ਰਸਾਦ ਅਸਥਾਨਾ ਬਾਗੀ ਕਿਸਮ ਦਾ ਬੰਦਾ ਸੀ ਤੇ ਉਸ ਨੇ ਆਪਣੀ ਬੇਟੀ ਨੂੰ ਵੀ ਅਜ਼ਾਦ ਸੋਚ ਰੱਖਣ ਲਈ ਉਤਸ਼ਾਹਿਤ ਕੀਤਾ ਸੀ। ਉਸ ਨੇ ਕੁਝ ਸਮਾਂ ਦਫ਼ਤਰੀ ਕਲਰਕ ਵਜੋਂ ਫੌਜ ਵਿੱਚ ਵੀ ਨੌਕਰੀ ਕੀਤੀ ਪ੍ਰੰਤੂ ਫਿਰ ਅਸਤੀਫਾ ਦੇ ਦਿੱਤਾ ਸੀ। ਪੁਲਿਸ ਦੀਆਂ ਨਜ਼ਰਾਂ ਵਿੱਚ ਕੁਸੁਮ ਕਮਿਊਨਿਸਟ ਸੀ ਤੇ ਆਪਣੇ ਪਤੀ ਨਾਲੋਂ ਵਧੇਰੇ ਖਤਰਨਾਕ ਸੀ। ਬਗਾਵਤ



Sri Satguru Jagjit Singh Ji eLibrary NamdhariElibrary@gmail.com

ਤੋਂ ਬਾਅਦ ਪੜਤਾਲੀਆ ਕਮਿਸ਼ਨ ਨੇ ਉਹਨੂੰ ਪੁੱਛਿਆ ਸੀ, "ਕੀ ਤੂੰ ਇਸ ਗੱਲ ਨਾਲ ਸਹਿਮਤ ਏਂ ਕਿ ਜੇ ਕੋਈ ਵੀ ਤੇਰੇ ਜਾਂ ਤੇਰੀ ਲਿਖਤ ਦੇ ਸੰਪਰਕ ਵਿੱਚ ਆਉਂਦਾ ਸੀ, ਉਸ ਦੇ ਫੌਜ ਪ੍ਰਤੀ ਵਫ਼ਾਦਾਰੀ ਗੰਵਾ ਲੈਣ ਦੀ ਸੰਭਾਵਨਾ ਹੁੰਦੀ ਸੀ ?" ਕੁਸੁਮ ਦਾ ਜਵਾਬ ਸੀ, "ਜੇ ਉਹ ਏਨੇ ਹੀ ਪ੍ਰਭਾਵਤ ਹੁੰਦੇ ਸਨ ਤਾਂ ਮੈਂ ਸੋਚ ਸਕਦੀ ਹਾਂ ਕਿ ਉਹਨਾਂ ਨੇ ਗਵਾ ਲੈਣੀ ਸੀ।"11

ਪਰਾਣ ਨਾਥ ਨੱਈਅਰ ਪੰਜਾਬ ਦੇ ਗੁਜਰਾਤ ਜ਼ਿਲ੍ਹੇ ਦੇ ਕੁੰਜਾਹ ਵਿੱਚ ਪੈਦਾ ਹੋਇਆ ਸੀ। ਉਸ ਦਾ ਪਿਤਾ ਮਹੇਸ਼ ਦੱਤ ਹਕੂਮਤ ਦਾ ਵਫ਼ਾਦਾਰ ਜਗੀਰਦਾਰ ਸੀ। ਕੁਸੁਮ ਤੇ ਪਰਾਣ ਇੱਕ ਦੂਜੇ ਦੇ ਸੰਪਰਕ ਵਿੱਚ ਆਏ ਤੇ ਅਖ਼ੀਰ 1937 ਵਿੱਚ ਜਬਲਪੁਰ ਵਿਆਹ ਬੰਧਨ ਵਿੱਚ ਬੱਝ ਗਏ। ਕੁਸੁਮ ਦੀ ਉਮਰ ਉਸ ਵੇਲੇ 16 ਸਾਲ ਸੀ। ਪਰਾਣ ਨੇ ਹਿੰਦੁਸਤਾਨੀ ਬਰਤਾਨਵੀ ਫੌਜਾਂ ਦੀਆਂ ਕਈ ਬਰਾਂਚਾਂ ਵਿੱਚ ਨੌਕਰੀ ਕੀਤੀ ਸੀ। ਇਸੇ ਲਈ ਇਹ ਘਰ ਜਹਾਜ਼ੀਆਂ ਦਾ ਸੁਰੱਖਿਅਤ ਅੱਡਾ ਸੀ। ਬਗ਼ਾਵਤ ਦੇ ਜਹਾਜ਼ ਉੱਪਰਲੇ ਰਿੰਗ ਲੀਡਰ ਦੱਤ ਅਤੇ ਪੁਰੀ ਦਾ ਇੱਥੇ ਅਕਸਰ ਆਉਣ ਜਾਣ ਸੀ। ਇਸੇ ਫਲੈਟ ਰਾਹੀਂ ਜਹਾਜ਼ ਤੱਕ ਵਿਦਰੋਹੀ ਸਾਹਿਤ ਪਹੁੰਚਦਾ ਸੀ ਤੇ ਇੱਥੇ ਹੀ ਜਹਾਜ਼ੀਆਂ ਨੂੰ ਬਗ਼ਾਵਤ ਲਈ ਪ੍ਰੇਰਤ ਕਰਨ ਲਈ ਲੈਕਚਰਾਂ ਦਾ ਪ੍ਰਬੰਧ ਕੀਤਾ ਜਾਂਦਾ ਸੀ। ਲੈਕਚਰ ਦੇਣ ਵਾਲਿਆਂ ਵਿੱਚ ਪ੍ਰਸਿੱਧ ਵਕੀਲ ਪੁਰਸ਼ੋਤਮ ਤਰਿਕੁਮਦਾਸ, ਪੱਤਰਕਾਰ ਵਾਈ ਕੇ ਮੈਨਨ ਤੇ ਸੰਭਾਵਤ ਤੌਰ ਤੇ ਅਰੁਣਾ ਆਸਿਫ਼ ਅਲੀ ਸ਼ਾਮਿਲ ਸਨ। ਕੁਸੁਮ ਅਤੇ ਪਰਾਣ ਦੇ ਕਾਂਗਰਸ ਸੋਸ਼ਲ ਮੂਵਮੈਂਟ ਦਾ ਹਿੱਸਾ ਹੋਣ ਕਾਰਨ ਹੀ ਉਹਨਾਂ ਦਾ ਅਰੁਣਾ ਆਸਿਫ਼ ਅਲੀ, ਮੀਨੂੰ ਮਸਾਨੀ, ਅਸ਼ੋਕ ਮਹਿਤਾ ਆਦਿ ਨਾਲ ਸੰਪਰਕ ਸੀ।

ਇਸੇ ਘਰ ਵਿੱਚ ਉਸ ਇਪਟਾ ਦੀ ਨੈਤਿਕ ਅਤੇ ਵਿੱਤੀ ਮਦਦ ਨਾਲ 'ਇੰਡੀਅਨ ਐਕਸ-ਸਰਵਿਸਜ਼ ਐਸੋਸੀਏਸ਼ਨ' ਬਣਾਈ ਗਈ ਸੀ, ਜਿਸ ਵਿੱਚ ਖਵਾਜਾ ਅਹਿਮਦ ਅੱਬਾਸ, ਬਲਰਾਜ ਸਾਹਨੀ, ਜ਼ੋਹਰਾ ਸਹਿਗਲ, ਸਲੀਲ ਚੌਧਰੀ, ਉਤਪਲ ਦੱਤ ਅਤੇ ਪ੍ਰਿਥਵੀ ਰਾਜ ਕਪੂਰ ਜਿਹੀਆਂ ਨਾਮਵਰ ਹਸਤੀਆਂ ਸ਼ਾਮਿਲ ਸਨ॥12 ਪ੍ਰਸਿੱਧ ਵਕੀਲ ਪੁਰਸ਼ੋਤਮ ਤ੍ਰਿਕੁਮ ਦਾਸ ਨੂੰ ਇਸ ਦਾ ਪ੍ਰਧਾਨ ਅਤੇ ਵਾਈ. ਕੇ. ਮੈਨਨ ਨੂੰ ਜਨਰਲ ਸਕੱਤਰ ਚੁਣਿਆ ਗਿਆ। ਨਾਇਰ ਜੋੜਾ ਵੀ ਇਸ ਦਾ ਹਿੱਸਾ ਸੀ। ਇਸ ਦਾ ਮੁੱਖ ਦਫ਼ਤਰ ਉਹਨਾਂ ਦੇ ਇਸ ਫਲੈਟ ਵਿੱਚ ਹੀ ਸੀ। 22 ਫਰਵਰੀ 1946 ਦੀ 'ਬੌਂਬੇ ਕਰੌਨੀਕਲ' ਦੀ ਰਿਪੋਰਟ ਅਨੁਸਾਰ ਬਗ਼ਾਵਤ ਵੇਲੇ ਇਸ ਐਸੋਸੀਏਸ਼ਨ ਨੇ ਬਗ਼ਾਵਤ ਦੀ ਖੁੱਲ੍ਹੀ ਹਮਾਇਤ ਕਰਦਿਆਂ ਦੋ ਮਤੇ ਪਾਸ ਕੀਤੇ ਸਨ॥13 ਬੀ. ਸੀ. ਦੱਤ ਦੇ ਲਾਕਰ ਵਿੱਚੋਂ ਬਰਾਮਦ ਕੀਤੇ ਦਸਤਾਵੇਜ਼ਾਂ ਦੇ ਅਧਾਰ ਉੱਤੇ ਪੜਤਾਲੀਆ ਬੋਰਡ ਇਸੇ ਸਿੱਟੇ ਉੱਤੇ ਪਹੁੰਚਿਆ ਸੀ ਕਿ ਦੱਤ ਦਾ ਸੰਪਰਕ ਲੈਫਟੀਨੈਂਟ ਪੀ. ਆਰ. ਨਾਇਰ ਅਤੇ ਐਕਸ-ਸਰਵਿਸਜ਼ ਐਸੋਸੀਏਸ਼ਨ ਦੇ ਕੁਝ ਹੋਰ ਮੈਂਬਰਾਂ ਨਾਲ ਸੀ।

ਇਸ ਘਰ ਤੋਂ ਇਲਾਵਾ ਕੋਲਾਬਾ ਇਲਾਕੇ ਦੇ ਵੱਖ-ਵੱਖ ਰੈਸਤੋਰਾਂ ਵਿੱਚ ਵੀ ਇਹਨਾ ਇਨਕਲਾਬੀਆਂ ਦੀਆਂ ਮੀਟਿੰਗਾਂ ਹੁੰਦੀਆਂ ਸਨ, ਜਿਹਨਾਂ ਵਿੱਚ ਨੇਵੀ ਦੇ ਜਹਾਜ਼ ਅਤੇ



Sri Satguru Jagjit Singh Ji eLibrary NamdhariElibrary@gmail.com

ਜ਼ਮੀਨੀ ਅੱਡਿਆਂ ਉੱਤੇ ਰਹਿਣ ਵਾਲੇ ਜਹਾਜ਼ੀਆਂ ਨਾਲ ਸੰਪਰਕ ਦੀ ਯੋਜਨਾਬੰਦੀ ਹੁੰਦੀ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਨਾਇਰ ਜੋੜੇ ਨੇ ਹੀ ਕੁਝ ਜਹਾਜ਼ੀਆਂ ਨੂੰ 'ਤਲਵਾਰ' ਦੀ ਮੈੱਸ ਵਿੱਚ, ਬਗਾਵਤ ਤੋਂ ਇੱਕ ਦਿਨ ਪਹਿਲਾਂ 17 ਫ਼ਰਵਰੀ ਨੂੰ, ਜਾਣਬੁੱਝ ਕੇ ਦਾਲ ਵਿੱਚ ਕੰਕਰ ਸੁੱਟਣ ਦਾ ਸੁਝਾਅ ਦਿੱਤਾ ਸੀ, ਤਾਂਕਿ ਜਹਾਜ਼ੀਆਂ ਨੂੰ ਖੁੱਲੀ ਬਗਾਵਤ ਲਈ ਉਕਸਾਇਆ ਜਾ ਸਕੇ।14

ਬਗਾਵਤ ਦੀਆਂ ਘਟਨਾਵਾਂ ਦੇ ਵਰਨਣ ਤੋਂ ਪਹਿਲਾਂ ਇੱਕ ਝਾਤ ਇਹਨਾਂ ਰਿੰਗ ਲੀਡਰਾਂ ਦੇ ਜੀਵਨ ਉੱਤੇ ਮਾਰ ਲੈਣੀ ਲਾਹੇਵੰਦੀ ਰਹੇਗੀ। ਪਰਾਣ ਨਾਥ ਤੇ ਕੁਸੁਮ ਨਾਇਰ ਬਾਰੇ ਕੁਝ ਦਰਸ਼ਾ ਕੀਤੀ ਜਾ ਚੁੱਕੀ ਹੈ। ਆਪਣੀ ਨਵੀਂ ਪ੍ਰਕਾਸ਼ਤ ਕਿਤਾਬ ਵਿੱਚ ਪ੍ਰਮੋਦ ਕਪੂਰ ਨੇ ਇਹਨਾਂ ਦੀ ਜ਼ਿੰਦਗੀ ਉੱਤੇ ਕੁਝ ਰੋਸ਼ਨੀ ਪਾਈ ਹੈ। ਬਲਾਈ ਚੰਦਰ ਦੱਤ ਦਾ ਜਨਮ ਬੰਗਾਲ ਦੇ ਇੱਕ ਪਿੰਡ ਵਿੱਚ 1923 ਨੂੰ ਹੋਇਆ ਸੀ। 28 ਫ਼ਰਵਰੀ 1941 ਨੂੰ ਨੇਵੀ ਵਿੱਚ ਸ਼ਾਮਿਲ ਹੋਣ ਸਮੇਂ ਉਹ ਮਸਾਂ 18 ਵਰ੍ਹਿਆਂ ਦਾ ਸੀ। ਉਸ ਨੂੰ 4 ਸਾਲਾਂ ਬਾਅਦ ਤਰੱਕੀ ਦੇ ਕੇ ਵਾਰੰਟ ਅਫ਼ਸਰ ਬਣਾਉਣ ਦਾ ਵਾਅਦਾ ਕੀਤਾ ਗਿਆ ਸੀ ਪਰੰਤੂ ਇਹ ਵਾਅਦਾ ਵਫ਼ਾ ਨਹੀਂ ਸੀ ਹੋਇਆ। ਇਸ ਤੋਂ ਇਲਾਵਾ ਉਸ ਨੇ ਨਿੱਜੀ ਪੱਧਰ ਉੱਤੇ ਨੇਵੀ ਵਿਚਲੇ ਨਸਲੀ ਵਿਤਕਰੇ ਦਾ ਸਾਹਮਣਾ ਕੀਤਾ ਸੀ ਜਦੋਂ ਉਸ ਨੂੰ ਹਿੰਦੁਸਤਾਨੀ ਹੋਣ ਕਾਰਨ ਅੰਗਰੇਜ਼ ਜਹਾਜ਼ੀਆਂ ਤੋਂ ਘਟੀਆ ਰਿਹਾਇਸ਼ ਮੁਹੱਈਆ ਕਰਵਾਈ ਗਈ ਸੀ। ਸ਼ਿਕਾਇਤ ਕਰਨ ਉੱਤੇ ਅੰਗਰੇਜ਼ ਕੈਪਟਨ ਦੇ ਬੋਲ ਸਨ, "ਤੂੰ ਹਿੰਦੁਸਤਾਨੀ ਏਂ। ਤੈਨੂੰ ਜੋ ਮਿਲ ਗਿਆ ਸੋ ਮਿਲ ਗਿਆ, ਹੁਣ ਇਸ ਤੋਂ ਬੇਹਤਰ ਨਹੀਂ ਮਿਲ ਸਕਦਾ। ਰਹਿਣਾ ਤਾਂ ਰਹਿ ਨਹੀਂ ਇਹਨੂੰ ਵੀ ਛੱਡ ਦੇ।"15 ਜਿਵੇਂ ਜ਼ਿਕਰ ਕੀਤਾ ਗਿਆ ਹੈ, ਬੀ ਸੀ ਦੱਤ ਹੀ 'ਤਲਵਾਰ' ਉੱਪਰਲੀਆਂ ਮੁਢਲੀਆਂ ਕਾਰਵਾਈਆਂ ਦਾ ਕਰਤਾ-ਧਰਤਾ ਸੀ।

ਅਹਿਮ ਭੂਮਿਕਾ ਨਿਭਾਉਣ ਵਾਲਾ ਰਿਸ਼ੀ ਦੇਵ ਪੁਰੀ ਮਾਡਲ ਟਾਊਨ ਲਾਹੌਰ ਦੇ ਦਸੌਂਧੀ ਰਾਮ ਪੁਰੀ ਦਾ ਪੁੱਤਰ ਸੀ। ਉਸ ਦਾ ਪਰਿਵਾਰ ਲਾਹੌਰ ਦਾ ਅਮੀਰ, ਅਸਰ-ਰਸੂਖ ਵਾਲਾ ਕਾਰੋਬਾਰੀ ਪਰਿਵਾਰ ਸੀ। ਰਿਸ਼ੀ ਦੇਵ ਬੇਚੈਨ ਆਤਮਾ ਸੀ। ਇਸ ਲਈ ਉਹਦਾ ਮਨ ਕਾਰੋਬਾਰ ਵਿੱਚ ਨਾ ਲੱਗਾ। ਫ਼ੌਜ ਵਿੱਚ ਵੀ ਉਹ ਪਹਿਲਾਂ ਆਰਮੀ, ਫਿਰ ਏਅਰ ਫੋਰਸ ਤੇ ਅਖੀਰ ਨੇਵੀ ਵਿੱਚ ਜਾ ਲੱਗਾ। ਮੁਢਲੀਆਂ ਕਾਰਵਾਈਆਂ ਵਿੱਚ ਉਹ ਵੀ ਦੱਤ ਨਾਲ ਸ਼ਾਮਿਲ ਸੀ। ਉਸ ਦੀ ਸ਼ਖ਼ਸੀਅਤ ਬਾਰੇ ਬਹੁਤ ਸਾਰੀ ਜਾਣਕਾਰੀ ਉਸ ਵੱਲੋਂ ਇੱਕ ਔਰਤ ਸੋਲਾ ਪ੍ਰਸਾਦ ਨਾਲ ਕੀਤੀ ਖ਼ਤੋ-ਕਿਤਾਬਤ ਤੋਂ ਮਿਲਦੀ ਹੈ। ਇੱਕ ਖ਼ਤ ਵਿੱਚ ਉਹ ਸੋਲਾ ਨੂੰ ਲਿਖਦਾ ਹੈ, "ਮੈਂ ਸਾਮਰਾਜੀ ਝੰਡੇ ਵਾਲੀ ਫ਼ੌਜ ਲਈ ਢੁਕਵਾਂ ਬੰਦਾ ਨਹੀਂ। ਮੇਰਾ ਖ਼ੂਨ ਅਜ਼ਾਦ ਹਿੰਦ ਫ਼ੌਜ ਨਾਲ ਹੈ ਅਤੇ ਜੇ ਕੋਈ ਇਸ ਤਰ੍ਹਾਂ ਦੀ ਫ਼ੌਜ ਮੈਨੂੰ ਆਪਣੇ ਵਿੱਚ ਸ਼ਾਮਿਲ ਕਰਨਾ ਚਾਹੇ ਤਾਂ ਮੈਂ ਤਿਆਰ ਹਾਂ। ਹੁਣ ਮੈਂ ਕਿਸੇ ਹੋਰ ਅਜਿਹੀ ਫ਼ੌਜ ਵਿੱਚ ਸ਼ਾਮਿਲ ਨਹੀਂ ਹੋਵਾਂਗਾ, ਜੋ ਸੌ ਪ੍ਰਤੀਸ਼ਤ ਸਾਡੀ ਆਪਣੀ ਰਾਸ਼ਟਰੀ ਫ਼ੌਜ ਨਾ ਹੋਵੇ।"16

'ਤਲਵਾਰ' ਉੱਪਰਲੀਆਂ ਘਟਨਾਵਾਂ ਵਿੱਚ ਰਿਸ਼ੀ ਦੇਵ ਪੁਰੀ ਦੇ ਸ਼ਾਮਿਲ ਹੋਣ ਬਾਰੇ ਪੁਲਿਸ ਨੂੰ ਪਤਾ ਸੀ ਪਰ ਉਹ ਅਦਾਲਤ ਵਿੱਚ ਉਸ ਦੇ ਖ਼ਿਲਾਫ਼ ਕੋਈ ਸਬੂਤ ਨਾ ਪੇਸ਼ ਕਰ



Sri Satguru Jagjit Singh Ji eLibrary NamdhariElibrary@gmail.com

ਸਕੀ। ਇਸ ਦੇ ਬਾਵਜੂਦ ਉਸ ਨੂੰ ਨੇਵੀ ਵਿੱਚੋਂ ਬਰਖਾਸਤ ਕਰ ਦਿੱਤਾ ਗਿਆ। ਉਸ ਦੇ ਅਸਰ-ਰਸੂਖ ਵਾਲੇ ਪਰਿਵਾਰ ਨੇ ਉਹਨੂੰ ਵਾਪਸ ਪੰਜਾਬ ਆਉਣ ਲਈ ਮਨਾ ਲਿਆ। ਉਸ ਨੂੰ ਸ਼ਿਮਲੇ ਵਿਚਲੇ ਨਾਈਟ ਕਲੱਬ ਨੂੰ ਸਾਂਭਣ ਲਈ ਭੇਜ ਦਿੱਤਾ ਗਿਆ। ਰਿਸ਼ੀ ਦੇਵ ਵੀ ਆਪਣੇ ਜਾਤੀ/ਜਮਾਤੀ ਸੁਭਾਅ ਕਾਰਨ ਕਲੱਬ ਵਿੱਚ ਪਿਆਨੋਂ ਵਜਾਉਂਦਾ ਖੁਸ਼ ਰਹਿਣ ਲੱਗਾ।

ਨੇਵੀ ਦੀ ਕੇਂਦਰੀ ਸਟਰਾਈਕ ਕਮੇਟੀ ਦਾ ਵਾਈਸ ਚੇਅਰਮੈਨ ਮਦਨ ਸਿੰਘ ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਸਿਆਹਰ ਵਿੱਚ 24 ਅਪ੍ਰੈਲ 1920 ਨੂੰ ਜੰਮਿਆਂ ਸੀ। ਪੰਜ ਭਰਾਵਾਂ ਵਿੱਚੋਂ ਸਭ ਤੋਂ ਵੱਡਾ ਮਦਨ ਸਿੰਘ ਹੀ ਪੜ੍ਹ ਲਿਖ ਸਕਿਆ। ਬਗਾਵਤ ਪਿੱਛੋਂ ਬਣੇ ਪੜਤਾਲੀਆ ਕਮਿਸ਼ਨ ਨੂੰ ਉਸ ਨੇ ਦੱਸਿਆ ਕਿ ਉਹ ਦੁਨੀਆ ਦੇਖਣ ਦੇ ਆਪਣੇ ਸ਼ੌਕ ਕਾਰਨ ਨੇਵੀ ਵਿੱਚ ਭਰਤੀ ਹੋਇਆ ਸੀ। ਜੰਗ ਵਿੱਚ ਵੀ ਉਹ ਆਪਣਾ ਫ਼ਰਜ਼ ਸਮਝ ਕੇ ਸ਼ਾਮਿਲ ਹੋਇਆ ਸੀ ਪ੍ਰੰਤੂ ਸੇਵਾ ਦੀਆਂ ਅਪਮਾਨਜਨਕ ਹਾਲਤਾਂ ਦੇਖ ਕੇ ਉਸ ਦਾ ਮੋਹ ਭੰਗ ਹੋ ਗਿਆ ਤੇ ਉਹ ਅਜ਼ਾਦੀ ਦੇ ਕਾਜ ਪ੍ਰਤੀ ਸਮਰਪਿਤ ਹੋ ਗਿਆ। ਨੇਵੀ ਵਿੱਚ ਬਗਾਵਤ ਲਈ ਉਸ ਨੇ ਦਿਨ ਰਾਤ ਇੱਕ ਕਰ ਦਿੱਤਾ। ਜਹਾਜ਼ੀਆਂ ਵਿੱਚ ਉਸ ਦਾ ਬੇਹੱਦ ਆਦਰ ਮਾਣ ਸੀ। ਬਗਾਵਤ ਪਿੱਛੋਂ ਕੁਝ ਜਹਾਜ਼ੀ ਬੰਬਈ ਵਿਚਲੀ ਅੰਗਰੇਜ਼ ਪੱਖੀ ਅਖ਼ਬਾਰ 'ਟਾਈਮਜ਼ ਆਫ਼ ਇੰਡੀਆ' ਦਾ ਦਫ਼ਤਰ ਸਾੜਨ ਲਈ ਤਿਆਰ ਹੋ ਗਏ, ਕਿਉਂ ਕਿ ਇਹ ਅਖ਼ਬਾਰ ਲਗਾਤਾਰ ਉਹਨਾਂ ਦੀ ਬਗਾਵਤ ਵਿਰੁੱਧ ਭੰਡੀ ਪ੍ਰਚਾਰ ਕਰ ਰਿਹਾ ਸੀ। ਅਖ਼ਬਾਰ ਦੇ ਸੰਪਾਦਕ ਸਰ ਫਰਾਂਸਿਸ ਲੋਂਟਿਡ ਨੇ ਮਦਨ ਸਿੰਘ ਨੂੰ ਸੁਨੇਹਾ ਭੇਜਿਆ। ਮਦਨ ਸਿੰਘ ਨੇ ਉਸੇ ਵੇਲੇ ਆ ਕੇ ਜਹਾਜ਼ੀਆਂ ਨੂੰ ਸ਼ਾਂਤ ਕੀਤਾ ਤੇ ਸੰਪਾਦਕ ਨੂੰ ਸੱਚ ਬਿਆਨਣ ਲਈ ਕਿਹਾ। ਮਦਨ ਸਿੰਘ ਦੀ ਪੁੱਤਰੀ ਅਨੁਰਾਗ ਢਿੱਲੋਂ ਨੇ ਆਪਣੇ ਪਿਤਾ ਕੋਲੋਂ ਸੁਣੇ ਸ਼ਬਦਾਂ ਨੂੰ ਆਪਣੀ ਇੰਟਰਵਿਊ ਵਿੱਚ ਬਿਆਨ ਕੀਤਾ ਹੈ। ਉਸ ਅਨੁਸਾਰ ਮਦਨ ਸਿੰਘ ਦੇ ਸ਼ਬਦ ਸਨ, "ਤੁਸੀਂ ਜੋ ਦੇਖਦੇ ਹੋ, ਤੁਸੀਂ ਜੋ ਸੁਣਦੇ ਹੋ, ਉਹੀ ਲਿਖੋ ਤੇ ਆਪਣਾ ਕਰਨ ਵਾਲਾ ਕੰਮ ਕਰੋ।"[17]

ਉਹ ਅੱਗੇ ਦੱਸਦੀ ਹੈ ਕਿ ਇਹ ਬਗਾਵਤ ਹਿੰਦੁਸਤਾਨੀਆਂ ਦੀ ਧਾਰਮਿਕ ਏਕਤਾ ਦਾ ਵੀ ਪ੍ਰਤੀਕ ਸੀ। ਉਸ ਦੇ ਪਿਤਾ ਕੇਂਦਰੀ ਸਟਰਾਈਕ ਕਮੇਟੀ ਦੇ ਮੁਖੀ ਬਣ ਸਕਦੇ ਸੀ। ਪ੍ਰੰਤੂ ਜਹਾਜ਼ੀਆਂ ਵਿੱਚ ਵੱਡੀ ਗਿਣਤੀ ਮੁਸਲਮਾਨ ਹੋਣ ਕਾਰਨ ਅੰਗਰੇਜ਼ਾਂ ਵੱਲੋਂ ਉਹਨਾਂ ਵਿੱਚ ਇਸੇ ਨੂੰ ਮੁੱਦਾ ਬਣਾ ਕੇ ਫੁੱਟ ਪਾ ਦੇਣ ਦਾ ਖਤਰਾ ਸੀ। ਇਸ ਲਈ ਜਾਣ ਬੁੱਝ ਕੇ ਮੁਹੰਮਦ ਸ਼ੁਏਬ ਖਾਨ ਨੂੰ ਕਮੇਟੀ ਦਾ ਚੇਅਰਮੈਨ ਚੁਣਿਆ ਗਿਆ।[18]

ਮੁਹੰਮਦ ਸ਼ੁਏਬ ਖਾਨ ਜਾਂ ਐੱਮ. ਐੱਸ. ਖਾਨ ਪੰਜਾਬੀ ਵਕੀਲਾਂ ਦੇ ਇੱਕ ਟੱਬਰ ਘਰ ਪੈਦਾ ਹੋਇਆ ਸੀ। ਇਹ ਟੱਬਰ ਸਿਆਲਕੋਟ ਨੇੜੇ ਡਸਕਾ ਦਾ ਵਾਸੀ ਸੀ। ਨੇਵੀ ਦਾ ਹਿੱਸਾ ਬਣਨ ਦੇ ਉਸ ਦੇ ਜੋਸ਼ ਨਾਲ ਟੱਬਰ ਸਹਿਮਤ ਨਹੀਂ ਸੀ, ਇਸ ਲਈ ਉਹ 13 ਵਰ੍ਹਿਆਂ ਦੀ ਉਮਰੇ 1939 ਵਿੱਚ ਘਰੋਂ ਨੱਸ ਗਿਆ। ਪਰ ਸਮੁੰਦਰੀ ਜੀਵਨ ਜਿਉਣ ਦਾ ਰੁਮਾਂਸ ਵੀ ਦੋ ਕੁ ਮਹੀਨੇ ਹੀ ਚੱਲ ਸਕਿਆ ਤੇ ਉਹ ਅਸਤੀਫ਼ਾ ਦੇ ਕੇ ਘਰ ਮੁੜ ਆਇਆ।



Sri Satguru Jagjit Singh Ji eLibrary    NamdhariElibrary@gmail.com

ਸਖ਼ਤ-ਦਿਲ ਪਿਤਾ ਨੇ ਉਹਨੂੰ ਘਰ ਵਾੜਨੋਂ ਇਨਕਾਰ ਕਰ ਦਿੱਤਾ। ਇਸ ਲਈ 1940 ਵਿੱਚ ਉਹ ਮੁੜ ਨੇਵੀ ਵਿੱਚ ਸਧਾਰਨ ਜਹਾਜ਼ੀ ਵਜੋਂ ਸ਼ਾਮਿਲ ਹੋ ਗਿਆ। ਬਗ਼ਾਵਤ ਸਮੇਂ ਉਹ ਸਿਗਨਲਮੈਨ ਦੇ ਅਹੁਦੇ ਉੱਤੇ ਸੀ। ਪੜਤਾਲੀਆ ਕਮਿਸ਼ਨ ਸਾਹਮਣੇ ਬਿਆਨ ਦਿੰਦਿਆਂ ਉਸ ਨੇ ਕਿਹਾ ਕਿ ਉਹਦੇ ਮਨ ਵਿੱਚ ਅੰਗਰੇਜ਼ ਅਤੇ ਹਿੰਦੁਸਤਾਨੀ ਜਹਾਜ਼ੀਆਂ ਵਿੱਚ ਕੀਤੇ ਜਾਂਦੇ ਵਿਤਕਰੇ ਨੂੰ ਖ਼ਤਮ ਕਰਨ ਦੀ ਤੀਬਰ ਇੱਛਾ ਸੀ। ਕਮਿਸ਼ਨ ਨੇ ਉਸ ਨੂੰ ਸਵਾਲ ਕੀਤਾ ਕਿ ਉਹ ਵਿਤਕਰੇ ਦਾ ਮੁੱਦਾ ਕਿਉਂ ਉਠਾ ਰਿਹਾ ਹੈ ਜਦ ਕਿ ਉਹਨਾਂ ਨੂੰ ਕਲੱਬ ਵਿੱਚ ਜਾਣ ਅਤੇ ਔਰਤਾਂ ਨਾਲ ਨਾਚ ਕਰਨ ਦੀ ਖੁੱਲ੍ਹ ਹੈ? ਉਸ ਦਾ ਜਵਾਬ ਸੀ, "ਸਰ! ਹੌਜ਼ ਵਿੱਚ ਪਾਣੀ ਦਾ ਗਲਾਸ ਫੜ ਕੌਣ ਨੱਚ ਸਕਦਾ!" ਉਹ ਇਸ ਗੱਲ ਵੱਲ ਇਸ਼ਾਰਾ ਕਰ ਰਿਹਾ ਸੀ ਕਿ ਕਲੱਬ ਵਿੱਚ ਸਿਰਫ਼ ਅੰਗਰੇਜ਼ਾਂ ਨੂੰ ਹੀ ਅਲਕੋਹਲ ਪੀਣ ਦੀ ਆਗਿਆ ਸੀ।19 45 ਦਿਨਾਂ ਦੀ ਛੁੱਟੀ ਬਾਅਦ ਉਹ ਅਸਲ ਬਗ਼ਾਵਤ ਤੋਂ ਚਾਰ ਦਿਨ ਪਹਿਲਾਂ ਹੀ 'ਤਲਵਾਰ' ਉੱਤੇ ਪਰਤਿਆ ਸੀ ਪਰ ਕੁਝ ਦਿਨਾਂ ਵਿੱਚ ਹੀ ਉਹ ਘਟਨਾਵਾਂ ਦੇ ਐਨ ਵਿਚਕਾਰ ਆ ਗਿਆ। ਇਸ ਤਰ੍ਹਾਂ ਦੇਖਿਆ ਜਾ ਸਕਦਾ ਹੈ ਕਿ ਪੰਜਾਬ ਦੀ ਧਰਤੀ ਤੋਂ ਹਜ਼ਾਰਾਂ ਮੀਲ ਦੂਰ ਹੋਈ ਇਸ ਬਗ਼ਾਵਤ ਦੇ ਰਿੰਗ ਲੀਡਰਾਂ ਵਿੱਚੋਂ ਬਹੁਤੇ ਪੰਜਾਬ ਦੀ ਧਰਤੀ ਉੱਤੇ ਹੀ ਪੈਦਾ ਹੋਏ ਸਨ।

**ਬਗ਼ਾਵਤ**

ਹਿਜ਼ ਮੈਜੇਸਟੀਜ਼ ਇੰਡੀਅਨ ਸ਼ਿਪ HMIS 'ਤਲਵਾਰ' ਹਿੰਦੁਸਤਾਨ ਵਿਚਲੀਆਂ ਬਰਤਾਨਵੀ ਫੌਜਾਂ ਲਈ ਸੁਰੱਖਿਆ ਦੇ ਪੱਖ ਤੋਂ ਮਹੱਤਵਪੂਰਨ ਅੱਡਾ ਸੀ। ਪੂਰੇ ਬਰਤਾਨਵੀ ਸਾਮਰਾਜ ਵਿੱਚ ਇਹ ਦੂਸਰਾ ਵੱਡਾ ਸਿਗਨਲ ਸਕੂਲ ਸੀ। ਫਰਵਰੀ 1946 ਵਿੱਚ ਇਹੀ ਜਹਾਜ਼ੀ ਅੱਡਾ ਜਹਾਜ਼ੀਆਂ ਦੀ ਬਗ਼ਾਵਤ ਦਾ ਲਾਂਚ-ਪੈਡ ਬਣਿਆ। ਉਸ ਵੇਲੇ ਇੱਥੇ 2000 ਦੇ ਕਰੀਬ ਜਹਾਜ਼ੀ ਤੈਨਾਤ ਸਨ। ਇਹ ਜਹਾਜ਼ੀ ਆਪਣੇ ਨਾਲ ਹੁੰਦੇ ਨਸਲੀ ਵਿਤਕਰੇ ਤੇ ਬੁਰੀਆਂ ਕੰਮ ਦੀਆਂ ਹਾਲਤਾਂ ਕਾਰਨ ਅਸੰਤੋਸ਼ ਨਾਲ ਨੱਕੋ-ਨੱਕ ਭਰੇ ਹੋਏ ਸਨ। 2 ਫਰਵਰੀ ਨੂੰ ਬੀ. ਸੀ. ਦੱਤ ਦੀ ਗ੍ਰਿਫ਼ਤਾਰੀ ਨਾਲ ਉਹ ਭੰਨੇਤੇ ਗਏ ਸਨ। ਉਹ ਸੋਟੋਂਦ ਗੁੱਸੇ ਵਿੱਚ ਸਨ। ਸਿਰਫਿਰੇ ਨਸਲਵਾਦੀ ਕਮਾਂਡਰ ਕਿੰਗ ਦੇ ਵਤੀਰੇ ਨੇ ਸੁਲਗਦੀ ਚੰਗਿਆੜੀ ਨੂੰ ਅਚਾਨਕ ਭਾਂਬੜ ਬਣਾ ਦਿੱਤਾ।

7 ਫਰਵਰੀ ਨੂੰ ਕਿਸੇ ਜਹਾਜ਼ੀ ਨੇ ਉਸ ਦੀ ਕਾਰ ਦੇ ਟਾਇਰ ਪੰਕਚਰ ਕਰਕੇ ਉੱਤੇ 'ਭਾਰਤ ਛੱਡੋ' ਦੇ ਨਾਅਰੇ ਪੇਂਟ ਕਰ ਦਿੱਤੇ। 8 ਫਰਵਰੀ ਨੂੰ ਉਹ ਗੁੱਸੇ ਵਿੱਚ ਭਰਿਆ-ਪੀਤਾ ਸਵੇਰੇ ਸੁਵੱਖਤੇ 'ਤਲਵਾਰ' ਉੱਤੇ ਛਾਪਾ ਮਾਰਨ ਪਹੁੰਚ ਗਿਆ। ਉਸ ਵੱਲੋਂ ਕੱਢੀਆਂ ਜਾ ਰਹੀਆਂ ਗਾਲ੍ਹਾਂ ਦਾ ਜਹਾਜ਼ੀਆਂ ਨੇ ਵਿਰੋਧ ਕੀਤਾ ਤੇ ਉਸ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ। 9 ਫਰਵਰੀ ਨੂੰ ਉਹਨਾਂ ਨੇ ਕਿੰਗ ਦੀ ਸ਼ਕਾਇਤ ਲੈਫਟੀਨੈਂਟ ਕਮਾਂਡਰ ਸ਼ਾਅ ਨੂੰ ਕੀਤੀ। ਸ਼ਾਅ ਅਹੁਦੇ ਵਿੱਚ ਕਿੰਗ ਨਾਲੋਂ ਛੋਟਾ ਸੀ; ਇਸ ਲਈ ਉਸ ਨੇ ਜਹਾਜ਼ੀਆਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਪਰ ਜਹਾਜ਼ੀ ਆਪਣੇ ਸਟੈਂਡ ਉੱਤੇ ਅੜੇ ਰਹੇ। ਫਿਰ ਉਸ ਨੇ ਕਮਾਂਡਰ ਕਿੰਗ ਨੂੰ ਹਾਲਾਤ ਦੀ ਗੰਭੀਰਤਾ ਤੋਂ ਜਾਣੂ ਕਰਵਾਉਣ ਦਾ



Sri Satguru Jagjit Singh Ji eLibrary    NamdhariElibrary@gmail.com

ਯਤਨ ਕੀਤਾ ਪਰ ਉਸ ਨੇ ਵੀ ਸ਼ਾਮ ਦੀ ਕਿਸੇ ਗੱਲ ਵੱਲ ਧਿਆਨ ਨਾ ਦਿੱਤਾ। ਦੋਹਾਂ ਧਿਰਾਂ ਦੇ ਅੜੀਅਲ ਵਤੀਰੇ ਕਾਰਨ 17 ਫਰਵਰੀ ਤੱਕ ਹਾਲਾਤ ਵਿਸਫੋਟਕ ਹੋ ਗਏ। ਹੁਣ ਕਦੇ ਵੀ ਧਮਾਕਾ ਹੋ ਸਕਦਾ ਸੀ।

ਕਿੰਗ ਨੇ ਜਹਾਜ਼ ਉੱਤੇ ਹੀ ਹਿਰਾਸਤ ਵਿੱਚ ਬੰਦ ਬੀ. ਸੀ. ਦੱਤ ਨੂੰ ਸਾਥੀ ਜਹਾਜ਼ੀਆਂ ਨੂੰ ਸਮਝਾਉਣ ਲਈ ਉਹਨਾਂ ਨੂੰ ਮਿਲਣ ਦੀ ਖੁੱਲ ਦੇ ਦਿੱਤੀ। 16 ਫਰਵਰੀ ਦੀ ਰਾਤ ਮੀਟਿੰਗ ਕਰਦਿਆਂ ਦੱਤ ਅਤੇ ਜਹਾਜ਼ੀਆਂ ਨੇ ਅਗਲੇ ਦਿਨ ਸਾਰੇ ਜਹਾਜ਼ੀਆਂ ਨੂੰ ਖਾਣੇ ਦੇ ਮੁੱਦੇ ਉੱਤੇ ਵਿਰੋਧ ਲਈ ਉਕਸਾਉਣ ਦਾ ਫੈਸਲਾ ਕੀਤਾ। ਮੈੱਸ ਵਿੱਚ ਬਣੀ ਦਾਲ ਪਹਿਲਾਂ ਵੀ ਸਾਫ਼ ਨਹੀਂ ਸੀ ਹੁੰਦੀ। ਹੁਣ ਉਹਨਾਂ ਨੇ ਜਾਣ ਬੁੱਝ ਕੇ ਉਸ ਵਿੱਚ ਹੋਰ ਰੇਤ ਮਿਲਾ ਦਿੱਤੀ। ਕੁਸੁਮ ਨਾਇਰ ਨੇ ਆਪਣੀ ਕਿਤਾਬ 'ਦ ਆਰਮੀ ਆਫ਼ ਓਕਿਊਪੇਸ਼ਨ' ਵਿੱਚ ਜ਼ਿਕਰ ਕੀਤਾ ਹੈ ਕਿ ਇਹ ਆਈਡੀਆ ਉਸ ਦੇ ਪਤੀ ਧਵਨ ਦਾ ਸੀ।20 17 ਫਰਵਰੀ ਸਵੇਰ ਤੋਂ ਹੀ ਯੋਜਨਾ ਉੱਤੇ ਅਮਲ ਸ਼ੁਰੂ ਹੋ ਗਿਆ। ਦੋ ਮੈੱਸਾਂ ਵਿੱਚ 29 ਜਹਾਜ਼ੀਆਂ ਨੇ ਖਾਣਾ ਖਾਣ ਤੋਂ ਇਨਕਾਰ ਕਰ ਦਿੱਤਾ। ਡਿਊਟੀ ਅਫ਼ਸਰ ਨੇ ਉਹਨਾਂ ਦੀ ਸ਼ਿਕਾਇਤ ਵੱਲ ਕੋਈ ਧਿਆਨ ਨਾ ਦਿੱਤਾ।

ਰਾਤ ਦੇ ਭੁੱਖੇ ਜਹਾਜ਼ੀਆਂ ਸਾਹਮਣੇ 18 ਫਰਵਰੀ ਨੂੰ ਵੀ ਉਹੀ ਦਾਲ ਪਰੋਸ ਦਿੱਤੀ ਗਈ ਜੋ ਉਹਨਾਂ ਪਹਿਲਾਂ ਖਾਣ ਤੋਂ ਇਨਕਾਰ ਕੀਤਾ ਸੀ। ਸਵੇਰ ਦੀ ਸਭਾ ਵਿੱਚ ਕੋਈ ਜਹਾਜ਼ੀ ਨਾ ਪਹੁੰਚਿਆ। ਉਹਨਾਂ ਦਾ ਨਾਅਰਾ ਸੀ, "ਖਾਣਾ ਨਹੀਂ, ਤਾਂ ਕੰਮ ਨਹੀਂ"। ਸਾਰੇ ਜਹਾਜ਼ੀ ਇਸ ਨਾਅਰੇ ਦੁਆਲੇ ਇਕੱਠੇ ਹੋ ਗਏ। ਉਹ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਲਾਉਂਦੇ ਮੈੱਸ ਵਿੱਚੋਂ ਬਾਹਰ ਆ ਗਏ। ਸ਼ਾਮ ਨੂੰ ਤਿੰਨ ਵਜੇ ਕਮਾਂਡਰ ਕਿੰਗ ਨੇ ਦੱਤ ਨੂੰ ਆਪਣੇ ਦਫ਼ਤਰ ਬੁਲਾਇਆ ਤੇ ਤਰਲਾ ਮਾਰਿਆ, "ਮੈਂ ਤੇਰੀ ਮਦਦ ਕਰਨੀ ਚਾਹੁੰਨਾਂ। ਜੇ ਤੂੰ ਮੇਰੀ ਸਹਾਇਤਾ ਕਰੇਂ ਤਾਂ ਮੈਂ ਵਾਅਦਾ ਕਰਦਾਂ, ਤੈਨੂੰ ਨੇਵੀ ਵਿੱਚ ਇੱਕ ਹੋਰ ਮੌਕਾ ਦੇ ਦਿੱਤਾ ਜਾਵੇਗਾ।" ਪੰਤੂ ਛੇਤੀ ਹੀ ਕਮਾਂਡਰ ਕਿੰਗ ਜਹਾਜ਼ੀਆਂ ਦੇ ਇਰਾਦਿਆਂ ਨੂੰ ਭਾਂਪ ਕੇ ਜਹਾਜ਼ ਤੋਂ ਵਾਪਸ ਚਲਾ ਗਿਆ। ਦੁਪਹਿਰ ਤੱਕ ਪੂਰਾ ਜਹਾਜ਼ ਇਹਨਾਂ ਬਾਗੀ ਜਹਾਜ਼ੀਆਂ ਦੇ ਕਬਜ਼ੇ ਵਿੱਚ ਸੀ। ਸ਼ਾਮ ਨੂੰ ਉਹਨਾਂ ਨੂੰ ਸੁਨੇਹਾ ਅਤੇ ਚੇਤਾਵਨੀ ਦੋਵੇਂ ਇਕੱਠਿਆਂ ਮਿਲੇ। ਰੀਅਰ ਐਡਮਿਰਲ ਰੈਟਰੇ ਨੇ ਉਹਨਾਂ ਨੂੰ ਬਿਨਾ ਕਿਸੇ ਸ਼ਰਤ ਆਤਮ-ਸਮਰਪਣ ਕਰਨ ਲਈ ਕਿਹਾ। ਇਸ ਸੂਰਤ ਵਿੱਚ ਅਗਲੇ ਦਿਨ ਸਵੇਰੇ ਉਹਨਾਂ ਦੇ ਪ੍ਰਤੀਨਿਧੀਆਂ ਨਾਲ ਗੱਲਬਾਤ ਕੀਤੀ ਜਾਵੇਗੀ। ਜਹਾਜ਼ੀਆਂ ਨੇ ਰੈਟਰੇ ਦੀ ਪੇਸ਼ਕਸ਼ ਠੁਕਰਾ ਦਿੱਤੀ ਤੇ ਕਿਸੇ ਰਾਸ਼ਟਰੀ ਲੀਡਰ ਨੂੰ ਆਪਣੇ ਪ੍ਰਤੀਨਿਧ ਵਜੋਂ ਗੱਲਬਾਤ ਲਈ ਭੇਜਣ ਦੀ ਮੰਗ ਕੀਤੀ। ਉਹ ਅਰੁਣਾ ਆਸਿਫ਼ ਅਲੀ ਨੂੰ ਆਪਣਾ ਨੁਮਾਇੰਦਾ ਬਣਾਉਣਾ ਚਾਹੁੰਦੇ ਸਨ।

ਸ਼ਾਮ ਤੱਕ ਇਸ ਬਗਾਵਤ ਦੀ ਖ਼ਬਰ ਹਰ ਪਾਸੇ ਫੈਲ ਗਈ। ਜਹਾਜ਼ੀਆਂ ਦੀ ਹੜਤਾਲ ਦੀ ਖ਼ਬਰ ਸੰਬੰਧੀ ਮਦਨ ਸਿੰਘ ਨੇ ਆਪਣੀ ਮੁਲਾਕਾਤ ਵਿੱਚ ਦੱਸਿਆ ਕਿ " ਅਸੀਂ ਇਹ ਆਪਣੇ ਕਬਜ਼ੇ ਵਿਚਲੇ ਵਾਇਰਲੈੱਸ ਸਿਸਟਮ ਦੀ ਸਹਾਇਤਾ ਨਾਲ ਕੀਤਾ। ਅਸੀਂ



Sri Satguru Jagjit Singh Ji eLibrary NamdhariElibrary@gmail.com

ਲੱਗਭੱਗ ਸਾਰੇ 70 ਜਹਾਜ਼ਾਂ ਅਤੇ ਸਾਰੇ 20 ਸਮੁੰਦਰ ਕੰਢੇ ਦੇ ਅੱਡਿਆਂ ਨੂੰ ਆਪਣੇ ਨਾਲ ਮਿਲਾਉਣ ਵਿੱਚ ਸਫ਼ਲ ਹੋਏ। ਅਸੀਂ ਸ਼ਹਿਰੀ ਟੈਲੀਫੂਨ ਐਕਸਚੇਂਜ, ਕੇਬਲ ਨੈੱਟਵਰਕ ਅਤੇ ਸਭ ਤੋਂ ਉੱਤੇ ਨੇਵੀ ਦੇ ਨਿਯੰਤਰਣ ਵਾਲੇ ਕਿਰਕੀ ਵਿਚਲੇ ਉਸ ਟਰਾਂਸਮਿਸ਼ਨ ਸੈਂਟਰ ਉੱਤੇ ਵੀ ਕਾਬਜ਼ ਹੋ ਗਏ ਜਿਸ ਰਾਹੀਂ ਹਿੰਦੁਸਤਾਨੀ ਅਤੇ ਬਰਤਾਨਵੀ ਸਰਕਾਰ ਦਰਮਿਆਨ ਸੰਚਾਰ ਹੁੰਦਾ ਸੀ।"21

ਉਸ ਦਿਨ ਸ਼ਾਮ 6 ਵਜੇ ਆਲ ਇੰਡੀਆ ਰੇਡੀਓ ਦੇ ਪ੍ਰਸਾਰਨ ਨੇ ਇਹ ਖ਼ਬਰ ਪੂਰੇ ਦੇਸ਼ ਵਿੱਚ ਫੈਲਾ ਦਿੱਤੀ। ਨੇਵੀ ਦੇ ਬਾਕੀ ਅੱਡਿਆਂ ਉੱਤੇ ਵੀ ਜਹਾਜ਼ੀ ਬਗਾਵਤ ਲਈ ਤਿਆਰ ਹੋ ਗਏ। ਸੁਬਰਾਤਾ ਬੈਨਰਜੀ ਜਹਾਜ਼ੀਆਂ ਦੀ ਉਤੇਜਨਾ ਬਾਰੇ ਲਿਖਦਾ ਹੈ,22 "ਕੈਸੇਲ ਬੈਰੇਕਸ, ਫੋਰਟ ਬੈਰੇਕਸ ਅਤੇ ਹੋਰ ਕਿਨਾਰੇ ਵਾਲੇ ਅੱਡਿਆਂ ਉੱਤੇ ਹਰ ਪਾਸੇ ਉਤੇਜਨਾ ਸੀ। ਜਹਾਜ਼ੀ ਛੋਟੇ ਗਰੁੱਪਾਂ ਵਿੱਚ ਇਕੱਠੇ ਹੋ ਸਥਿਤੀ ਬਾਰੇ ਚਰਚਾ ਕਰ ਰਹੇ ਸਨ। ਕੁਝ ਨਵਾਂ ਵਾਪਰ ਰਿਹਾ ਸੀ, ਕੁਝ ਅਜਿਹਾ ਜਿਸ ਬਾਰੇ ਪਹਿਲਾਂ ਕਦੇ ਨਹੀਂ ਸੀ ਸੁਣਿਆ। ਬੇਇਜ਼ਤੀ, ਵਿਤਕਰੇ ਤੇ ਕਸ਼ਟਾਂ ਨੂੰ ਹਮੇਸ਼ਾ ਲਈ ਖਤਮ ਕਰਨ ਦੀ ਗੱਲ ਸੀ। 'ਤਲਵਾਰ' ਦੇ ਜਹਾਜ਼ੀਆਂ ਦੀ ਹਮਾਇਤ ਲਈ ਕੁਝ ਨਾ ਕੁਝ ਕਰਨਾ ਹੀ ਪੈਣਾ ਸੀ। ਖੁਫ਼ੀਆ ਮੀਟਿੰਗਾਂ, ਧੁੱਖ ਜਹਾਜ਼ੀਆਂ ਦੇ ਸਲਾਹ ਮਸ਼ਵਰੇ, ਲੰਬੇ ਵਿਚਾਰ-ਵਟਾਂਦਰੇ ਸਾਰੀ ਰਾਤ। ਕਿਸੇ ਨੂੰ ਨੀਂਦ ਨਾ ਆਈ। ਕੱਲ ਉਹਨਾਂ ਨੇ ਵੀ ਲੜਾਈ ਵਿੱਚ ਸ਼ਾਮਿਲ ਹੋਣਾ ਸੀ। ਉਹਨਾਂ ਨੇ ਵੀ ਅਪਮਾਨ ਅਤੇ ਕਸ਼ਟ ਸਹਿਣ ਤੋਂ ਇਨਕਾਰ ਕਰ ਦੇਣਾ ਸੀ।"

ਅਗਲੀ ਸਵੇਰ 19 ਫਰਵਰੀ ਨੂੰ 60 ਤੋਂ ਵਧੇਰੇ ਜਹਾਜ਼ਾਂ ਵਿਚਲੇ 20 ਹਜ਼ਾਰ ਜਹਾਜ਼ੀ ਆਪਣੇ 'ਤਲਵਾਰ' ਵਿਚਲੇ ਸਾਥੀਆਂ ਨਾਲ ਆਣ ਡਟੇ ਗਨ। ਸਵੇਰੇ ਹੀ 'ਤਲਵਾਰ' ਤੋਂ ਯੂਨੀਅਨ ਜੈਕ ਉਤਾਰ ਦਿੱਤਾ ਗਿਆ ਅਤੇ ਕਾਂਗਰਸ, ਮੁਸਲਿਮ ਲੀਗ ਤੇ ਕਮਿਊਨਿਸਟ ਪਾਰਟੀ ਦੇ ਝੰਡੇ ਲਹਿਰਾ ਦਿੱਤੇ ਗਏ। 'ਕਾਸਲ ਬੈਰੇਕਸ' ਵਿੱਚ ਅਫਵਾਹਾਂ ਪਹੁੰਚੀਆਂ ਕਿ 'ਤਲਵਾਰ' ਦੇ ਜਹਾਜ਼ੀਆਂ ਨੂੰ ਮਾਰਿਆ ਜਾ ਰਿਹਾ ਹੈ। ਗੁੱਸੇ ਵਿੱਚ ਆਏ 300 ਜਹਾਜ਼ੀ ਜਲੂਸ ਦੀ ਸ਼ਕਲ ਵਿੱਚ 'ਤਲਵਾਰ' ਪਹੁੰਚ ਗਏ। ਉਹ ਨਾਹਰੇ ਮਾਰ ਰਹੇ ਸਨ, "ਇਨਕਲਾਬ ਜ਼ਿੰਦਾਬਾਦ", "ਹਿੰਦੂ ਮੁਸਲਿਮ ਏਕ ਹੋ"। ਦਸ ਹਜ਼ਾਰ ਜਹਾਜ਼ੀਆਂ ਨੇ ਹਰੇਕ ਜਹਾਜ਼ ਦਾ ਦੌਰਾ ਕੀਤਾ। ਬੇਹਾਰ, ਮੋਤੀ, ਨੀਲਮ, ਜਮੁਨਾ, ਕੁਮਾਉਂ, ਅਵਧ ਆਦਿ। ਛੇਤੀ ਹੀ ਮਦਰਾਸ, ਸਿੰਧ, ਮਹਰੱਟਾ, ਤੀਰ, ਧਨੁੱਸ਼ ਤੇ ਅਸਾਮ ਆਦਿ ਉੱਤੋਂ ਵੀ ਬਰਤਾਨਵੀ ਝੰਡਾ ਹਟਾ ਦਿੱਤਾ ਗਿਆ। ਉਹਨਾਂ ਨੇ ਵੀ ਉਹਨਾਂ ਮੰਗਾਂ ਦੀ ਹਮਾਇਤ ਕੀਤੀ ਜੋ ਸਭ ਤੋਂ ਪਹਿਲਾਂ 'ਤਲਵਾਰ' ਦੇ ਜਹਾਜ਼ੀਆਂ ਨੇ ਉਠਾਈਆਂ ਸਨ।23

'ਤਲਵਾਰ' ਉੱਤੇ ਮੀਟਿੰਗ ਕਰਨ ਤੋਂ ਬਾਅਦ ਜਹਾਜ਼ੀ ਫਿਰ 'ਕੈਸਲ ਬੈਰੇਕਸ' ਵੱਲ ਤੁਰ ਪਏ। ਉਹਨਾਂ ਦੇ ਮੁਜ਼ਾਹਰੇ ਨੂੰ ਸ਼ਹਿਰ ਦੇ ਲੋਕ ਦੇਖ ਰਹੇ ਸਨ। ਰਸਤੇ ਵਿੱਚ ਹਾਰਨਬੀ ਰੋਡ ਉੱਤੇ ਉਹਨਾਂ ਦੁਕਾਨਦਾਰਾਂ ਨੂੰ ਦੁਕਾਨਾਂ ਬੰਦ ਕਰਨ ਲਈ ਆਖਿਆ। ਹਿੰਦੁਸਤਾਨੀ ਦੁਕਾਨਦਾਰਾਂ ਨੇ ਉਹਨਾਂ ਦੀ ਗੱਲ ਮੰਨ ਲਈ ਪਰ ਕੁਝ ਅੰਗਰੇਜ਼ ਦੁਕਾਨਦਾਰਾਂ ਇਨਕਾਰ ਕਰ ਦਿੱਤਾ। ਜਹਾਜ਼ੀਆਂ ਨੇ ਗੁੱਸੇ ਵਿੱਚ ਆ ਉਹਨਾਂ ਦੀਆਂ ਦੁਕਾਨਾਂ ਦੀ ਤੋੜਫੋੜ ਕੀਤੀ।



Sri Satguru Jagjit Singh Ji eLibrary NamdhariElibrary@gmail.com

ਦੁਪਹਿਰ ਵੇਲੇ 'ਤਲਵਾਰ' ਉੱਤੇ ਫਿਰ ਮੀਟਿੰਗ ਕੀਤੀ ਗਈ ਦਸ ਹਜ਼ਾਰ ਜਹਾਜ਼ੀ ਜਹਾਜ਼ ਦੀ ਪਰੇਡ ਗਰਾਊਂਡ ਵਿੱਚ ਇਕੱਠੇ ਹੋਏ। ਉਹਨਾਂ ਗੱਲਬਾਤ ਵਿੱਚ ਆਪਣੀ ਪ੍ਰਤੀਨਿਧਤਾ ਕਰਨ ਲਈ ਇੱਕ ਦਰਜਨ ਤੋਂ ਵੱਧ ਮੈਂਬਰਾਂ ਵਾਲੀ ਕੇਂਦਰੀ ਹੜਤਾਲ ਕਮੇਟੀ ਚੁਣੀ। ਪ੍ਰਧਾਨ ਐੱਮ. ਐੱਸ. ਖਾਨ ਤੇ ਮੀਤ ਪ੍ਰਧਾਨ ਮਦਨ ਸਿੰਘ ਤੋਂ ਇਲਾਵਾ ਬੀ. ਸੀ. ਦੱਤ, ਆਰ. ਕੇ. ਸਿੰਘ ਅਤੇ ਸਲਿਲ ਸ਼ਿਆਮ ਨੂੰ ਵੀ ਇਸ ਦੇ ਮੈਂਬਰ ਲਿਆ ਗਿਆ ਹਾਲਾਂ ਕਿ ਉਹ ਅਜੇ ਵੀ ਜੇਲ ਵਿੱਚ ਸਨ। ਇੱਕ ਹੋਰ ਚਿੰਨ੍ਹਾਤਮਕ ਮਹੱਤਤਾ ਵਾਲਾ ਫੈਸਲਾ ਕਰਦਿਆਂ 'ਰੌਇਲ ਇੰਡੀਅਨ ਨੇਵੀ' ਦਾ ਨਾਂ ਬਦਲ ਕੇ 'ਇੰਡੀਅਨ ਨੈਸ਼ਨਲ ਨੇਵੀ' ਕਰ ਦਿੱਤਾ ਗਿਆ। ਜਹਾਜ਼ੀਆਂ ਨੇ ਆਪਣੇ ਰਾਸ਼ਟਰਵਾਦੀ ਮਨਸੂਬੇ ਸਪਸ਼ਟ ਕਰ ਦਿੱਤੇ ਸਨ।[24] ਇਸ ਮੀਟਿੰਗ ਵਿੱਚ ਹੋਰ ਤਿੰਨ ਮਹੱਤਵਪੂਰਨ ਫੈਸਲੇ ਕੀਤੇ ਗਏ। ਇੱਕ, ਅਰੁਣਾ ਆਸਿਫ਼ ਅਲੀ ਤੇ ਹੋਰ ਰਾਸ਼ਟਰੀ ਨੇਤਾਵਾਂ ਨੂੰ ਮਿਲਿਆ ਜਾਵੇ, ਦੋ, ਜਹਾਜ਼ੀਆਂ ਦੀਆਂ ਮੰਗਾਂ ਦੀ ਸੂਚੀ ਬਣਾਈ ਜਾਵੇ, ਤਿੰਨ, ਗੱਲਬਾਤ ਦੇ ਚੈਨਲ ਖੁੱਲ੍ਹੇ ਰੱਖੇ ਜਾਣ। ਇਸ ਤੋਂ ਇਲਾਵਾ ਇਹ ਵੀ ਫੈਸਲਾ ਕੀਤਾ ਗਿਆ ਕਿ ਜਹਾਜ਼ੀ ਹਿੰਸਾ ਦਾ ਸਹਾਰਾ ਨਹੀਂ ਲੈਣਗੇ।[25]

ਇਸੇ ਵੇਲੇ ਕੁਝ ਪੱਤਰਕਾਰ ਇਸ ਬਗਾਵਤ ਨੂੰ ਅੱਖੀਂ ਵੇਖਣ ਆਏ। ਜਹਾਜ਼ੀ ਉਹਨਾਂ ਨੂੰ 'ਰੌਇਲ ਗੇਟ' ਦੇ ਅੰਦਰ ਲੈ ਆਏ ਜਿਸ ਦਾ ਨਾਂ ਉਹਨਾਂ 'ਅਜ਼ਾਦ ਗੇਟ' ਰੱਖ ਦਿੱਤਾ ਸੀ। ਉਹਨਾਂ ਦਾ ਸਵਾਗਤ 'ਜੈ ਹਿੰਦ' ਤੇ 'ਅੰਗਰੇਜ਼ ਭਾਰਤ ਛੱਡ' ਦੇ ਨਾਹਰਿਆਂ ਨਾਲ ਕੀਤਾ ਗਿਆ। ਪੱਤਰਕਾਰਾਂ ਨੇ ਉਹਨਾਂ ਨੂੰ ਜਾਣਕਾਰੀ ਦਿੱਤੀ ਕਿ ਇਸ ਬਗਾਵਤ ਦੇ ਸਵਾਲ ਉੱਤੇ ਅਖ਼ਬਾਰ ਦੋ ਖੇਮਿਆਂ ਵਿੱਚ ਵੰਡੇ ਗਏ ਹਨ। 'ਦ ਬੌਂਬੇ ਕਰੌਨੀਕਲ' ਅਤੇ 'ਦ ਫਰੀ ਪ੍ਰੈੱਸ ਜਰਨਲ' ਹੜਤਾਲ ਅਤੇ ਮੰਗਾਂ ਬਾਰੇ ਬਿਲਕੁਲ ਠੀਕ ਖ਼ਬਰਾਂ ਛਾਪ ਰਹੇ ਹਨ ਜਦਕਿ ਅੰਗਰੇਜ਼ ਪੱਖੀ 'ਦ ਇਵਨਿੰਗ ਨਿਊਜ਼', 'ਟਾਈਮਜ਼ ਔਫ਼ ਇੰਡੀਆ' ਤੇ 'ਸਟੇਟਸਮੈਨ' ਸਿਰਫ਼ ਅੰਗਰੇਜ਼ਾਂ ਦੇ ਪੱਖ ਤੋਂ ਖ਼ਬਰਾਂ ਛਾਪ ਰਹੇ ਹਨ।[26] ਕਲਕੱਤਾ, ਕਰਾਚੀ, ਵਿਸ਼ਾਖਾਪਟਨਮ ਤੇ ਮਦਰਾਸ ਜਿਹੇ ਨੇਵੀ ਦੇ ਸਟੇਸ਼ਨਾਂ ਤੱਕ ਵੀ ਫੈਲਣ ਕਾਰਨ ਹੁਣ ਤੱਕ ਇਹ ਹੜਤਾਲ ਰਾਸ਼ਟਰੀ ਮੁੱਦਾ ਬਣ ਗਈ ਸੀ।

ਰੈਟਰੇ ਨੂੰ ਮੰਗ ਪੱਤਰ ਸੌਂਪਣ ਤੋਂ ਬਾਅਦ ਉਸ ਨੂੰ ਜਹਾਜ਼ ਤੋਂ ਜਾਣ ਦਿੱਤਾ ਗਿਆ। ਸਾਰੇ ਅੰਗਰੇਜ਼ ਅਫ਼ਸਰ ਵੀ ਉਸ ਨਾਲ ਚਲੇ ਗਏ। ਜਹਾਜ਼ੀਆਂ ਦੀ ਹੈਰਾਨੀ ਲਈ ਵਧੇਰੇ ਹਿੰਦੁਸਤਾਨੀ ਅਫ਼ਸਰ ਵੀ ਚਲੇ ਗਏ। ਇਹ ਅਫ਼ਸਰ ਅਜੇ ਵੀ ਅੰਗਰੇਜ਼ਾਂ ਦੇ ਹੀ ਵਫ਼ਾਦਾਰ ਸਨ। ਮੀਟਿੰਗ ਜਾਰੀ ਰਹੀ, ਕਿਉਂ ਕਿ ਜਹਾਜ਼ੀ ਅਰੁਣਾ ਆਸਿਫ਼ ਅਲੀ ਦੀ ਆਮਦ ਨੂੰ ਉਡੀਕ ਰਹੇ ਸਨ। ਉਸ ਨੂੰ ਮਿਲਣ ਗਏ ਡੈਲੀਗੇਟ ਨੇ ਆ ਕੇ ਦੱਸਿਆ ਕਿ ਉਹਨਾਂ ਨਾਲ ਆਉਣ ਦੀ ਬਜਾਏ ਅਰੁਣਾ ਆਸਿਫ਼ ਅਲੀ ਨੇ ਉਹਨਾਂ ਨੂੰ "ਸ਼ਾਂਤ ਰਹਿਣ" ਦਾ ਸੁਨੇਹਾ ਭੇਜਿਆ ਹੈ।

ਇਸੇ ਦੌਰਾਨ ਅੰਗਰੇਜ਼ਾਂ ਨੇ ਜਹਾਜ਼ੀਆਂ ਦੀ ਹਮਾਇਤ ਸੀਮਤ ਕਰਨ ਲਈ ਮੀਡੀਆ ਅਤੇ ਹੋਰ ਸਾਧਨਾਂ ਰਾਹੀਂ ਕਈ ਤਰ੍ਹਾਂ ਦੀਆਂ ਅਫ਼ਵਾਹਾਂ ਉਡਾਈਆਂ। ਉਹਨਾਂ ਬਗਾਵਤ ਨੂੰ ਕਮਿਊਨਿਸਟਾਂ ਦੀ ਸ਼ਰਾਰਤ ਆਖਿਆ ਤਾਂ ਕਿ ਕਾਂਗਰਸ ਅਤੇ ਅਜ਼ਾਦ ਹਿੰਦ ਫੌਜ



Sri Satguru Jagjit Singh Ji eLibrary NamdhariElibrary@gmail.com

ਵਾਲਿਆਂ ਨੂੰ ਇਸ ਵਿਰੁੱਧ ਕੀਤਾ ਜਾ ਸਕੇ। ਕਮਿਊਨਿਸਟਾਂ ਨੇ ਉਹਨੀਂ ਦਿਨੀ ਚੱਲ ਰਹੇ ਮੁਕੱਦਮਿਆਂ ਦਰਮਿਆਨ ਅਜ਼ਾਦ ਹਿੰਦ ਫੌਜ ਦੀ ਹਮਾਇਤ ਨਹੀਂ ਸੀ ਕੀਤੀ। ਮੇਜਰ ਜੈਪਾਲ ਸਿੰਘ ਦੁਆਰਾ ਆਪਣੀ ਸਵੈ-ਜੀਵਨੀ 'ਅਜ਼ਾਦੀ ਦੀ ਆਤਮਕਥਾ' ਵਿੱਚ ਲਿਖੇ ਸ਼ਬਦਾਂ ਅਨੁਸਾਰ, "ਕੌਮਾਂਤਰੀ ਪੱਧਰ ਉੱਤੇ ਜਨਵਾਦੀ ਤਾਕਤਾਂ ਦੀ ਵਿਸ਼ਾਲ ਕਤਾਰਬੰਦੀ ਨੂੰ ਨਜ਼ਰ ਵਿੱਚ ਰੱਖਦੇ ਹੋਏ, ਕਮਿਊਨਿਸਟਾਂ ਨੇ ਯੁੱਧ-ਯੋਜਨਾ ਵਿੱਚ ਸਹਿਯੋਗ ਦਿੱਤਾ ਸੀ। ਜੰਗ ਤੋਂ ਬਾਅਦ ਉਹ ਦੇਸ਼ ਵਿੱਚ ਸਭ ਤੋਂ ਪ੍ਰਚੰਡ ਅਤੇ ਸਰਗਰਮ ਸਾਮਰਾਜਵਾਦ ਵਿਰੋਧੀ ਤਾਕਤ ਦੇ ਰੂਪ ਵਿੱਚ ਉਭਰੇ ਸਨ। ਪਰ ਉਹਨਾਂ ਨੂੰ ਜੰਮ ਕੇ ਬਦਨਾਮ ਕੀਤਾ ਗਿਆ ਸੀ।"27

ਅੰਗਰੇਜ਼ਾਂ ਨੇ ਅਫ਼ਵਾਹਾਂ ਫੈਲਾਈਆਂ ਕਿ ਜਹਾਜ਼ੀਆਂ ਨੇ ਆਪਣੀਆਂ ਤੋਪਾਂ ਦਾ ਮੂੰਹ ਬੰਬਈ ਸ਼ਹਿਰ ਵੱਲ ਮੋੜ ਲਿਆ ਹੈ ਤੇ ਉਹ ਤਾਜ ਹੋਟਲ ਸਮੇਤ ਬੰਬਈ ਦੀਆਂ ਹੋਰ ਇਮਾਰਤਾਂ ਉੱਤੇ ਬੰਬਾਰੀ ਕਰਨ ਦੀ ਤਿਆਰੀ ਕਰ ਰਹੇ ਹਨ। ਬਹੁਤ ਸਾਰੇ ਲੋਕ ਜੋ ਉਹਨਾਂ ਦੀ ਹਮਾਇਤ ਲਈ ਸਮੁੰਦਰ ਕੰਢੇ ਇਕੱਠੇ ਸਨ, ਇਹ ਅਫ਼ਵਾਹਾਂ ਸੁਣ ਕੇ ਘਰੀਂ ਮੁੜਨੇ ਸ਼ੁਰੂ ਹੋ ਗਏ। ਅਖੀਰ ਜਹਾਜ਼ੀਆਂ ਦੀ ਹੜਤਾਲ ਕਮੇਟੀ ਨੇ ਬਿਆਨ ਜਾਰੀ ਕਰ ਇਹਨਾਂ ਬੇਬੁਨਿਆਦ ਅਫ਼ਵਾਹਾਂ ਦਾ ਖੰਡਨ ਕੀਤਾ। ਨਤੀਜੇ ਵਜੋਂ ਲੋਕ ਫਿਰ ਉਹਨਾਂ ਦੀ ਹਮਾਇਤ ਕਰਨ ਲਈ ਇਕੱਠੇ ਹੋ ਗਏ।28

20 ਫਰਵਰੀ ਸਵੇਰ ਤੱਕ ਹਿੰਦੁਸਤਾਨੀ ਨੇਵੀ ਦੀ ਬਗਾਵਤ ਕੌਮਾਂਤਰੀ ਖ਼ਬਰ ਬਣ ਚੁੱਕੀ ਸੀ। ਬ੍ਰਿਟੇਨ ਅਤੇ ਅਮਰੀਕਾ ਦੀਆਂ ਅਖ਼ਬਾਰਾਂ ਨੇ ਇਹ ਖ਼ਬਰ ਪ੍ਰਮੁੱਖਤਾ ਨਾਲ ਛਾਪੀ ਸੀ। ਰੀਅਲ ਐਡਮਿਰਲ ਰੈਟਰੇ ਸਾਰੀ ਰਾਤ ਫੋਨ ਤੇ ਤਾਰਾਂ ਖੜਕਾਉਂਦਾ ਰਿਹਾ। ਉਸ ਨੇ ਬੰਬਈ ਲਈ ਹੋਰ ਸੈਨਿਕ ਨਫ਼ਰੀ ਦੀ ਮੰਗ ਕੀਤੀ। ਹਰ ਪਾਸੇ ਹਾਈ ਅਲਰਟ ਜਾਰੀ ਕਰ ਦਿੱਤਾ ਗਿਆ ਸੀ। ਸਵੇਰ ਵੇਲੇ ਤੱਕ ਜਹਾਜ਼ੀਆਂ ਲਈ ਭੋਜਨ ਵੱਡੀ ਸਮੱਸਿਆ ਬਣ ਗਿਆ ਸੀ। ਜਹਾਜ਼ ਉੱਤੇ ਰਸਦ ਘੱਟ ਸੀ। ਮਿਲਟਰੀ ਪੁਲਿਸ ਨੇ ਜਹਾਜ਼ ਦੀ ਨਾਕਾਬੰਦੀ ਕੀਤੀ ਹੋਈ ਸੀ। ਫਿਰ ਵੀ ਜਹਾਜ਼ੀਆਂ ਨੇ ਰਸੋਈਆਂ ਨੂੰ ਹੜਤਾਲ ਛੱਡ ਕੇ ਭੋਜਨ ਪਕਾਉਣ ਲਈ ਮਨਾ ਲਿਆ। ਰਸੋਈਆਂ ਦੇ ਸ਼ਬਦ ਸਨ, "ਹਮ ਏਕ ਸ਼ਰਤ ਪੇ ਰਾਜ਼ੀ ਹੋਂਗੇ, ਕਿ ਅਗਰ ਵਕਤ ਆਏ ਤੋ ਹਮੇਂ ਭੀ ਤੁਮ ਹਥਿਆਰ ਦੋਗੇ ਔਰ ਲੜਨੇ ਸੇ ਨਹੀਂ ਰੋਕੋਗੇ।"29 ਕਾਸਲ ਬੈਰੇਕਸ ਵਿੱਚ ਕਹਾਣੀ ਕੁਝ ਵੱਖਰੀ ਸੀ। ਉੱਥੇ ਸਾਰੀ ਰਸਦ ਮੁੱਕ ਜਾਣ ਕਾਰਨ ਜਹਾਜ਼ੀਆਂ ਨੇ ਲੁੱਟਪਾਟ ਮਚਾ ਦਿੱਤੀ ਸੀ।

'ਤਲਵਾਰ' ਉੱਤੇ ਵੀ ਭੋਜਨ ਦੀ ਕਮੀ ਹੋ ਗਈ ਸੀ। ਮਿਲੇਟਰੀ ਪੁਲਿਸ ਜਹਾਜ਼ੀਆਂ ਨੂੰ ਰਸਦ ਲੈਣ ਲਈ ਸ਼ਹਿਰ ਜਾਣ ਤੋਂ ਰੋਕ ਰਹੀ ਸੀ। ਭੁੱਖੇ ਜਹਾਜ਼ੀ ਖਾਣ ਨੂੰ ਕੁਝ ਲੱਭਣ ਲਈ ਫੈਮਿਲੀ ਕੈਂਟੀਨ ਜਾ ਵੜੇ। ਮਿਲੇਟਰੀ ਪੁਲਿਸ ਨੇ ਚੇਤਾਵਨੀ ਦੇਣ ਲਈ ਗੋਲੀ ਚਲਾਈ। ਗੁੱਸੇ ਵਿੱਚ ਆ ਕੇ ਜਹਾਜ਼ੀਆਂ ਨੇ ਅਸਲਾਖਾਨਾ ਲੁੱਟ ਲਿਆ ਤੇ ਜਹਾਜ਼ ਉੱਪਰੋਂ ਜਵਾਬੀ ਫਾਇਰਿੰਗ ਕਰਨ ਲੱਗੇ।30 ਫੌਜ ਦੇ ਸਿਪਾਹੀਆਂ ਕੋਲੋਂ ਲੰਬੇ ਸਮੇਂ ਤੱਕ 'ਸ਼ਾਂਤਮਈ' ਰਹਿਣ ਦੀ ਤਵੱਕੋ ਨਹੀਂ ਕੀਤੀ ਜਾ ਸਕਦੀ ਹੁੰਦੀ। ਜਵਾਬੀ ਹਿੰਸਾ ਬਾਰੇ



Sri Satguru Jagjit Singh Ji eLibrary NamdhariElibrary@gmail.com

ਮਦਨ ਸਿੰਘ ਨੇ ਵੀ ਦੱਸਿਆ ਸੀ, "ਭਾਰਤ ਸਰਕਾਰ ਨੇ ਜਨਰਲ ਲਾਕਹਾਰਟ ਨੂੰ ਆਦੇਸ਼ ਦਿੱਤਾ ਕਿ ਉਹ ਬੰਬਈ ਦੇ ਵਿਦਰੋਹ ਨੂੰ ਕਾਬੂ ਵਿੱਚ ਲਿਆਵੇ। ਉਸ ਨੇ 20 ਫਰਵਰੀ ਨੂੰ ਬੰਬਈ ਦੇ ਟਾਊਨ ਹਾਲ ਵਿੱਚ ਆਪਣਾ ਹੈੱਡ-ਕੁਆਰਟਰ ਕਾਇਮ ਕਰ ਲਿਆ। ਬੰਬਈ ਵਿੱਚ ਏਨਾ ਅਸਲਾ ਸੀ ਕਿ ਇਸ ਨਾਲ ਗਰੇਟਰ ਬੰਬਈ ਦੇ ਸਾਰੇ ਇਲਾਕੇ ਨੂੰ ਨਸ਼ਟ ਕੀਤਾ ਜਾ ਸਕਦਾ ਸੀ। ਜਨਰਲ ਲਾਕਹਾਰਟ ਨੇ ਸ਼ਹਿਰ ਵਿੱਚ 'ਡਮਡਮ' ਗੋਲ਼ੀਆਂ ਚਲਾਈਆਂ, ਜਿਹੜੀਆਂ ਸਧਾਰਨ ਗੋਲ਼ੀਆਂ ਨਾਲੋਂ ਵਧੇਰੇ ਨੁਕਸਾਨ ਕਰਦੀਆਂ ਹਨ। ਸਮੁੰਦਰੀ ਬੇੜੇ ਨੇ ਗੋਲ਼ੀਆਂ ਦਾ ਜਵਾਬ ਦਿੱਤਾ। ਤਕਰੀਬਨ ਅੱਧਾ ਘੰਟਾ ਗੋਲੀਆਂ ਚੱਲਦੀਆਂ ਰਹੀਆਂ। ਬਾਅਦ ਦੁਪਹਿਰ ਕੁਲਬਾਟੇਵੀ ਰੋਡ ਵੱਲੋਂ ਖਬਰ ਮਿਲੀ ਕਿ 'ਡਮਡਮ' ਗੋਲੀਆਂ ਨਾਲ ਸਕੂਲ ਦੇ ਕੁਝ ਬੱਚੇ ਮਾਰੇ ਗਏ ਸਨ। ਇਹਨਾਂ ਬੱਚਿਆਂ ਦੇ ਮਾਰੇ ਜਾਣ ਕਾਰਨ ਕੇਂਦਰੀ ਹੜਤਾਲ ਕਮੇਟੀ ਦੀ ਰਾਏ ਬਦਲ ਗਈ। ਅਸਾਂ ਨਿਸ਼ਚਾ ਕਰ ਲਿਆ ਕਿ ਜਨਰਲ ਲਾਕਹਾਰਟ ਨੂੰ ਇਸ ਦੀ ਸਜ਼ਾ ਜ਼ਰੂਰ ਦਿਆਂਗੇ।"31

ਕੇਂਦਰੀ ਹੜਤਾਲ ਕਮੇਟੀ ਦੀ ਦੁਪਹਿਰ ਦੀ ਮੀਟਿੰਗ ਵਿੱਚ ਐਲਾਨ ਹੋਇਆ ਕਿ ਫੀਲਡ ਅਫ਼ਸਰ ਕਮਾਂਡਿੰਗ ਰੌਇਲ ਇੰਡੀਅਨ ਨੇਵੀ ਐਡਮਿਰਲ ਜੌਹਨ ਹੈਨਰੀ ਗੋਡਫਰੇ ਆਪ ਬੰਬਈ ਆ ਰਿਹਾ ਸੀ। ਗੌਡਫਰੇ ਨੇ ਰੋਟਰੇ ਨੂੰ ਇੱਕ ਪਾਸੇ ਜਹਾਜ਼ੀਆਂ ਨਾਲ ਗੱਲਬਾਤ ਜਾਰੀ ਰੱਖਣ ਨੂੰ ਅਤੇ ਦੂਸਰੇ ਪਾਸੇ ਹੜ ਤਾਲ ਨੂੰ ਸਖਤੀ ਨਾਲ ਕੁਚਲਣ ਦੀ ਤਿਆਰੀ ਕਰਨ ਲਈ ਕਿਹਾ ਸੀ। ਦੁਪਹਿਰ ਦੀ ਮੀਟਿੰਗ ਵਿੱਚ ਇੱਕ ਹੋਰ ਦਿਲਚਸਪ ਗੱਲ ਹੋਈ। ਨੇਵੀ ਦਾ ਇੱਕ ਹਿੰਦੁਸਤਾਨੀ ਅਫ਼ਸਰ ਮੀਟਿੰਗ ਵਿੱਚ ਆ ਗਿਆ। ਉਹ ਵੀ ਹੜਤਾਲ ਵਿੱਚ ਸ਼ਾਮਿਲ ਹੋਣਾ ਚਾਹੁੰਦਾ ਸੀ। ਜਹਾਜ਼ੀਆਂ ਨੂੰ ਆਪਣੀ ਵਫ਼ਾਦਾਰੀ ਦਾ ਯਕੀਨ ਦੁਆਉਣ ਲਈ ਉਹ ਆਪਣੇ ਰੈਂਕ ਦੇ ਸਾਰੇ ਬੈਜ ਉਤਾਰਨ ਨੂੰ ਤਿਆਰ ਹੋ ਗਿਆ ਸੀ। ਜਹਾਜ਼ੀਆਂ ਦੀ ਬਗਾਵਤ ਵਿੱਚ ਸ਼ਾਮਿਲ ਹੋਣ ਇਸ ਇੱਕ ਇੱਕ ਹਿੰਦੁਸਤਾਨੀ ਅਫਸਰ ਦਾ ਨਾਂ ਸੀ-ਲੈਫਟੀਨੈਂਟ ਇਸਾਕ ਸੇਬਾਨੀ।32

ਜਾਰੀ ਗੱਲਬਾਤ ਦੌਰਾਨ ਰੋਟਰੇ ਨੇ ਇੱਕ ਵਾਰ ਫਿਰ ਜਹਾਜ਼ੀਆਂ ਨੂੰ ਆਪਣੀ ਡਿਊਟੀ ਉੱਤੇ ਵਾਪਸ ਆਉਣ ਲਈ ਕਿਹਾ। ਦੂਸਰੇ ਪਾਸੇ ਚੁੱਪ-ਚੁਪੀਤੇ ਜਹਾਜ਼ਾਂ ਅਤੇ ਹੋਰ ਅੱਡਿਆਂ ਨੂੰ ਮਿਲੀਟਰੀ ਗਾਰਡਾਂ ਨੇ ਘੇਰਾ ਪਾ ਲਿਆ। ਜਹਾਜ਼ੀਆਂ ਦੀ ਹਿੱਲਜੁਲ ਨੂੰ ਸੀਮਤ ਕਰਨ ਲਈ ਪੂਰੇ ਸ਼ਹਿਰ ਵਿੱਚ ਵੀ ਗਾਰਡ ਤਾਇਨਾਤ ਕਰ ਦਿੱਤੇ ਗਏ। ਜਹਾਜ਼ੀਆਂ ਨੇ ਇਸ ਦਾ ਜਵਾਬ ਦੇਣ ਦੀ ਤਿਆਰੀ ਕਰ ਲਈ। 'ਕਾਸਲ ਬੈਰੇਕਸ' ਵਿੱਚ ਬੇਹਥਿਆਰੇ ਜਹਾਜ਼ੀਆਂ ਨੇ ਵੀ ਗਾਰਡਾਂ ਉੱਤੇ ਵਰ੍ਹਾਉਣ ਲਈ ਪੱਥਰ ਇਕੱਠੇ ਕਰ ਲਏ। ਬਰਤਾਨਵੀ ਹਕੂਮਤ ਨੇ ਇਸ ਦੇ ਸਾਰੇ ਦਰਵਾਜ਼ਿਆਂ ਉੱਤੇ ਮਸ਼ੀਨ ਗੰਨਾਂ ਬੀੜ ਦਿੱਤੀਆਂ। ਅੰਗਰੇਜ਼ਾਂ ਨੇ ਮਰਹੱਟੇ ਸੈਨਿਕਾਂ ਨੂੰ ਇਹ ਕਹਿ ਕੇ ਏਥੇ ਤਾਇਨਾਤ ਕੀਤਾ ਸੀ ਕਿ ਏਥੇ ਹਿੰਦੂ-ਮੁਸਲਿਮ ਦੰਗੇ ਹੋ ਰਹੇ ਹਨ। ਪ੍ਰੰਤੂ ਅਸਲੀਅਤ ਜਾਨਣ ਪਿੱਛੋਂ ਉਹਨਾਂ ਦਾ ਵਤੀਰਾ ਜਹਾਜ਼ੀਆਂ ਨਾਲ ਦੋਸਤਾਨਾ ਹੋ ਗਿਆ। ਅਖੀਰ ਅੰਗਰੇਜ਼ਾਂ ਨੂੰ ਉਹਨਾਂ ਨੂੰ ਹਟਾ ਕੇ ਅੰਗਰੇਜ਼ ਗਾਰਡਾਂ ਨੂੰ ਤਾਇਨਾਤ ਕਰਨਾ ਪਿਆ।33



Sri Satguru Jagjit Singh Ji eLibrary    NamdhariElibrary@gmail.com

ਇਸ ਤਰ੍ਹਾਂ ਟਕਰਾਅ ਦੀ ਸਥਿਤੀ ਬਣੀ ਰਹੀ। ਸ਼ਾਮ ਤੱਕ ਹਥਿਆਰਬੰਦ ਸੰਘਰਸ਼ ਹੋਣ ਦੀਆਂ ਸੰਭਾਵਨਾਵਾਂ ਵਿਚਾਰੀਆਂ ਜਾਣ ਲੱਗੀਆਂ ਸਨ। ਬਰਤਾਨਵੀ ਤਾਕਤ ਮਜ਼ਬੂਤ ਸੀ। ਉਹ ਹਿੰਸਕ ਤਰੀਕੇ ਨਾਲ ਬਗਾਵਤ ਕੁਚਲ ਦੇਣ ਦੇ ਸਮਰੱਥ ਸੀ। ਪਰ ਬੀ. ਸੀ. ਦੱਤ ਨੇ ਲਿਖਿਆ, "ਅਸੀਂ ਪੂਰੀ ਤਰ੍ਹਾਂ ਲਾਚਾਰ ਨਹੀਂ ਸਾਂ। ਸਾਰੇ ਬੇੜਿਆਂ ਉੱਪਰਲੀਆਂ ਬੰਦੂਕਾਂ ਸਾਡੇ ਕੋਲ ਸਨ। ਰਾਇਲ ਇੰਡੀਅਨ ਏਅਰ ਫੋਰਸ ਅਤੇ ਆਰਮੀ ਦੇ ਜਵਾਨਾਂ ਦੇ ਹੁੰਗਾਰੇ ਨੇ ਵੀ ਸਾਨੂੰ ਹੌਸਲਾ ਦਿੱਤਾ ਸੀ। ਅਸੀਂ ਅਫਵਾਹਾਂ ਸੁਣੀਆਂ ਸਨ ਕਿ ਬੰਬਈ ਵਿੱਚ ਏਅਰ ਫੋਰਸ ਦੇ ਕੁਝ ਜਵਾਨਾਂ ਨੇ ਵੀ ਵਿਦਰੋਹ ਕਰ ਦਿੱਤਾ ਹੈ। ਬਹੁਤ ਸੰਭਾਵਨਾ ਸੀ ਕਿ ਲੜਾਈ ਦੀ ਸੂਰਤ ਵਿੱਚ ਉਹਨਾਂ ਵੀ ਸਾਡੇ ਨਾਲ ਆ ਮਿਲਣਾ ਹੈ।"34

ਇਸ ਦਿਨ ਦਾ ਇੱਕ ਹੋਰ ਉਤਸ਼ਾਹ ਦੇਣ ਵਾਲਾ ਪੱਖ ਮਜ਼ਦੂਰਾਂ ਅਤੇ ਵਿਦਿਆਰਥੀਆਂ ਵੱਲੋਂ ਜਹਾਜ਼ੀਆਂ ਦੇ ਹੱਕ ਵਿੱਚ ਆ ਡਟਣਾ ਸੀ। ਉਹਨਾ ਨੇ ਕਈ ਥਾਵਾ ਉੱਤੇ ਜਹਾਜ਼ੀਆਂ ਦੀ ਹਮਾਇਤ ਵਿੱਚ ਹੜਤਾਲਾ ਕੀਤੀਆਂ ਸਨ। ਪੂਰਾ ਦਿਨ ਸ਼ਹਿਰ ਵਿੱਚ ਹਫੜਾ ਦਫੜੀ ਦਾ ਮਾਹੌਲ ਰਿਹਾ ਸੀ। ਉਹਨਾਂ ਦਾ ਕਈ ਥਾਂ ਪੁਲਿਸ ਨਾਲ ਟਕਰਾਅ ਵੀ ਹੋਇਆ ਸੀ। ਬਿਸਵਾਨਾਥ ਬੋਸ ਦੱਸਦਾ ਹੈ ਕਿ ਲੋਕਾਂ ਨੇ ਤਿੰਨ ਦਿਨਾਂ ਤੋਂ ਭੁੱਖੇ ਹੜਤਾਲੀਆਂ ਨੂੰ ਮੁਫ਼ਤ ਭੋਜਨ ਮੁਹੱਈਆ ਕਰਵਾਇਆ। ਭੋਜਨ ਖਾਂਦਿਆਂ ਜਹਾਜ਼ੀ ਅਜ਼ਾਦ ਹਿੰਦ ਫੌਜ ਦੇ ਗੀਤ ਗਾ ਰਹੇ ਸਨ। ਉਸ ਨੇ ਦੇਖਿਆ ਕਿ ਇੱਕ ਮੱਗ ਵਿੱਚੋਂ ਘੱਟ ਘੱਟ ਛੇ ਜਹਾਜ਼ੀਆਂ ਨੇ ਚਾਹ ਦੇ ਘੁੱਟ ਭਰੇ। ਇਹ ਆਪਣੇ ਆਪ ਵਿੱਚ ਅਚੰਭਿਤ ਕਰਨ ਵਾਲਾ ਦ੍ਰਿਸ਼ ਸੀ। ਓਹ ਸਾਰੇ ਵੱਖ ਵੱਖ ਧਰਮਾਂ ਤੇ ਜਾਤੀਆਂ ਦੇ ਸਨ। ਪਰ ਇਸ ਵੇਲੇ ਉਹਨਾਂ ਨੂੰ ਸਭ ਭੇਦ ਭਾਵ ਭੁੱਲ ਗਏ ਹੋਏ ਸਨ।" ਅਜਿਹਾ ਬਗਾਵਤ ਦੇ ਸਾਰੇ ਸਮੇਂ ਦੌਰਾਨ ਰਿਹਾ। ਉਹ ਅਜ਼ਾਦੀ, ਬਰਾਬਰੀ ਤੇ ਭਾਈਚਾਰੇ ਦਾ ਸਵਰਗੀ ਆਨੰਦ ਲੈ ਰਹੇ ਸਨ।"35 ਅਰੁਣਾ ਆਸਿਫ਼ ਅਲੀ ਵੀ ਖੁੱਲ ਕੇ ਉਹਨਾਂ ਦੀ ਹਮਾਇਤ ਵਿੱਚ ਆਣ ਡਟੀ ਸੀ। ਉਸ ਨੇ ਸਾਫ਼ ਸਾਫ਼ ਸ਼ਬਦਾਂ ਵਿੱਚ ਕਿਹਾ ਸੀ, "ਹੜਤਾਲੀਆਂ (ਵਿਦਰੋਹੀਆਂ) ਦੀ ਮਜਬੂਤੀ, ਅਨੁਸ਼ਾਸਨ ਅਤੇ ਏਕਤਾ, ਅਤੇ ਅਵਾਮ ਦੀ ਆਮ ਰਾਏ ਦਾ ਦਬਾਅ ਇਸ ਆਪਮੁਹਾਰੀ ਹੜਤਾਲ ਨੂੰ ਸਫ਼ਲਤਾ ਦੇ ਮੁਕਾਮ ਉੱਤੇ ਪਹੁੰਚਾਏਗਾ।"36 ਹਾਲਾਂ ਕਿ ਹੋਰ ਰਾਸ਼ਟਰੀ ਆਗੂ ਹੜ ਤਾਲ ਦੀ ਖੁੱਲ ਕੇ ਹਮਾਇਤ ਕਰਨ ਤੋਂ ਟਾਲਾ ਵੱਟ ਰਹੇ ਸਨ।

21 ਫਰਵਰੀ ਨੂੰ ਸਵੇਰੇ 'ਕਾਸਲ ਬੈਰੇਕਸ' ਵਿੱਚ ਜਹਾਜ਼ੀਆਂ ਤੇ ਅੰਗਰੇਜ਼ੀ ਫੌਜਾਂ ਦਰਮਿਆਨ ਝੜਪਾਂ ਸ਼ੁਰੂ ਹੋ ਗਈਆਂ। ਅੰਗਰੇਜ਼ੀ ਫੌਜਾਂ ਨੇ ਇਸ ਅੱਡੇ ਨੂੰ ਚਾਰੇ ਪਾਸਿਓਂ ਘੇਰ ਲਿਆ ਸੀ। ਜਹਾਜ਼ੀ ਬਹਾਦਰੀ ਨਾਲ ਉਹਨਾਂ ਦਾ ਮੁਕਾਬਲਾ ਕਰ ਰਹੇ ਸਨ। ਇੱਕ ਅਫ਼ਸਰ ਨਿਗਰਾਨੀ ਕਰਨ ਲਈ ਰਿਜ਼ਰਵ ਬੈਂਕ ਆਫ਼ ਇੰਡੀਆ ਦੀ ਇਮਾਰਤ ਉੱਤੇ ਚੜ੍ਹਿਆ। ਉਹਨੂੰ ਇੱਕੋ ਗੋਲੀ ਨਾਲ ਸੁੱਟ ਲਿਆ ਗਿਆ। ਇੱਕ ਹੋਰ ਸਿਪਾਹੀ ਗੇਟ ਦੀ ਛੱਤ ਉੱਤੇ ਖੜ੍ਹਾ ਸੀ। ਉਸ ਦਾ ਵੀ ਉਹੀ ਹਸ਼ਰ ਕੀਤਾ ਗਿਆ। ਇਸ ਪਿੱਛੋਂ ਕੁਝ ਸਮਾਂ ਸ਼ਾਂਤੀ ਰਹੀ, ਜਿਸ ਦੌਰਾਨ ਜਹਾਜ਼ੀ ਸ਼ਹਿਰੀਆਂ ਦੀ ਸਹਾਇਤਾ ਨਾਲ ਭੋਜਨ ਦਾ ਪ੍ਰਬੰਧ ਕਰਨ ਵਿੱਚ ਲੱਗੇ ਰਹੇ। ਬਾਅਦ ਵਿੱਚ ਪੜਤਾਲੀਆ ਕਮਿਸ਼ਨ ਵੀ ਇਸੇ ਨਤੀਜੇ ਉੱਤੇ



Sri Satguru Jagjit Singh Ji eLibrary NamdhariElibrary@gmail.com

ਪਹੁੰਚਿਆ ਕਿ ਇਹਨਾਂ ਝੜਪਾਂ ਦੀ ਸ਼ੁਰੂਆਤ ਅੰਗਰੇਜ਼ੀ ਫੌਜਾਂ ਨੇ ਕੀਤੀ ਸੀ।37 ਇਹ ਝੜਪਾਂ ਸ਼ੁਰੂ ਹੋਣ ਪਿੱਛੋਂ ਬਾਗੀਆਂ ਦੇ ਕਬਜ਼ੇ ਵਾਲੇ ਬੇੜੇ ਵੀ ਲੜਨ ਲਈ ਤਿਆਰ ਹੋ ਗਏ।

ਠੀਕ 11 ਵਜੇ ਅੰਗਰੇਜ਼ੀ ਫ਼ੌਜਾਂ ਨੇ ਦੂਜਾ ਹਮਲਾ ਕੀਤਾ ਤੇ ਲੜਾਈ ਫਿਰ ਸ਼ੁਰੂ ਹੋ ਗਈ। ਇਸ ਵਾਰ ਸਮੁੰਦਰੀ ਬੇੜੇ ਵੀ ਲੜਾਈ ਵਿੱਚ ਸ਼ਾਮਿਲ ਹੋ ਗਏ। 'ਪੰਜਾਬ' ਤੇ 'ਅਵਧ' ਉੱਤੋਂ ਅੰਗਰੇਜ਼ੀ ਫੌਜੀਆਂ ਨੂੰ ਨਿਸ਼ਾਨਾ ਬਣਾ ਕੇ ਗੋਲੀਆਂ ਚਲਾਈਆਂ ਗਈਆਂ। ਇਸ ਤਰ੍ਹਾਂ ਅੰਗਰੇਜ਼ਾਂ ਦੇ ਹਮਲੇ ਨੂੰ ਜਹਾਜ਼ੀਆਂ ਨੇ ਆਪਣੇ ਸਾਂਝੇ ਯਤਨਾਂ ਨਾਲ ਪਛਾੜ ਦਿੱਤਾ। ਕੁਝ ਸਮਾਂ ਰੁਕ ਕੇ ਅੰਗਰੇਜ਼ਾਂ ਨੇ ਫਿਰ ਹਮਲਾ ਕੀਤਾ। ਉਹਨਾਂ ਗੇਟਾਂ ਦੀ ਰਾਖੀ ਕਰ ਰਹੇ ਜਹਾਜ਼ੀਆਂ ਨੂੰ ਆਪਣਾ ਨਿਸ਼ਾਨਾ ਬਣਾਇਆ। ਇਲਾਕੇ ਵਿੱਚ ਹੋਰ ਫੋਜ ਵੀ ਭੇਜੀ ਗਈ। ਫੌਜੀਆਂ ਦੇ ਘੱਟੋ ਘੱਟ 7 ਹੋਰ ਟਰੱਕ ਆਏ ਜਿਹਨਾਂ ਵਿੱਚ ਮਸ਼ੀਨ ਗੰਨਾਂ ਤੇ ਰਾਈਫਲਾਂ ਵਾਲੇ ਫੌਜੀ ਸਨ। ਜਨਰਲ ਲਾਕਹਾਰਟ ਨੇ ਆਪਣੀ ਰਿਪੋਰਟ ਵਿੱਚ ਬੇੜੇ 'ਯਮੁਨਾ' ਤੋਂ ਤਾਣੀਆਂ ਬੰਦੂਕਾਂ ਦਾ ਜ਼ਿਕਰ ਕੀਤਾ ਹੈ। ਉਸ ਨੇ ਇਹ ਵੀ ਲਿਖਿਆ ਕਿ ਜਹਾਜ਼ੀਆਂ ਨੇ ਮਿੰਟ ਰੋਡ ਉੱਤੇ ਪੁਲਿਸ ਉੱਤੇ ਫਾਇਰਿੰਗ ਕੀਤੀ। ਦੋਵੇਂ ਧਿਰਾਂ ਸੋਚ-ਸਮਝ ਕੇ ਫਾਇਰਿੰਗ ਕਰ ਰਹੀਆਂ ਸਨ। ਜਿਵੇਂ ਬੀ. ਸੀ. ਦੱਤ ਨੇ ਲਿਖਿਆ ਹੈ, "ਅਸੀਂ ਬੇੜਿਆਂ ਉੱਪਰਲੀਆਂ ਤੋਪਾਂ ਨਾ ਵਰਤੀਆਂ। ਅਸੀਂ ਇਹਨਾਂ ਨੂੰ ਆਪਣੇ ਹੀ ਲੋਕਾਂ ਨੂੰ ਮਾਰਨ ਤੋਂ ਬਿਨਾ ਨਹੀਂ ਸੀ ਵਰਤ ਸਕਦੇ। ਇਸ ਸਥਿਤੀ ਵਿੱਚ ਇਹਨਾਂ ਦੀ ਵਰਤੋਂ ਦਾ ਮਤਲਬ ਹੋਣਾ ਸੀ, ਆਪਣੇ ਹੀ ਲੋਕਾਂ ਦਾ ਕਤਲੇ-ਆਮ ਤੇ ਉਹਨਾਂ ਦੀ ਸੰਪਤੀ ਦੀ ਤਬਾਹੀ। ਅੰਗਰੇਜ਼ਾਂ ਨੇ ਵੀ ਪੂਰੇ ਜ਼ੋਰ ਨਾਲ ਬੇੜਿਆਂ ਤੇ ਅੱਡਿਆਂ ਉੱਤੇ ਹਮਲਾ ਨਾ ਕੀਤਾ। ਉਹ ਕੁਝ ਉਡੀਕ ਕਰ ਰਹੇ ਸਨ। ਅਜੇ ਪਰ ਉਹ ਪਰਤਣ ਲਈ ਵੀ ਤਿਆਰ ਨਹੀਂ ਸਨ। ਉਹਨਾਂ ਦੀ ਝਿਜਕ ਦੱਸ ਰਹੀ ਸੀ ਕਿ ਅਜੇ ਉਹ ਪੂਰੀ ਤਰ੍ਹਾਂ ਹਮਲੇ ਲਈ ਤਿਆਰ ਨਹੀਂ ਸਨ। ਸ਼ਾਇਦ ਉਹਨਾਂ ਨੂੰ ਪੱਕਾ ਪਤਾ ਨਹੀਂ ਸੀ ਕਿ ਇਸ ਲੜਾਈ ਨੇ ਕਿੱਥੋਂ ਤੱਕ ਜਾਣਾ ਸੀ। ਆਖਰ ਬੇੜਿਆਂ ਦੀਆਂ ਸਾਰੀਆਂ ਤੋਪਾਂ ਸਾਡੇ ਕੋਲ ਸਨ ਤੇ ਉਹਨਾਂ ਦੀ ਕਿਸੇ ਵੀ ਕਾਰਵਾਈ ਨੇ ਸਾਡੀਆਂ ਤੋਪਾਂ ਦਾ ਮੂੰਹ ਖੋਹਲ ਦੇਣਾ ਸੀ।"38

ਦੁਪਹਿਰੇ ਬਾਅਦ 2.30 ਵਜੇ ਐਡਮਿਰਲ ਗੌਡਫਰੇ ਨੇ ਆਲ ਇੰਡੀਆ ਰੇਡੀਓ ਤੋਂ ਜਹਾਜ਼ੀਆਂ ਨੂੰ ਆਮ-ਸਮਰਪਣ ਨਾ ਕਰਨ ਦੀ ਸੂਰਤ ਵਿੱਚ ਭਿਆਨਕ ਸਿੱਟਿਆਂ ਦੀ ਧਮਕੀ ਦਿੱਤੀ। ਉਸ ਨੇ ਕਿਹਾ ਕਿ ਵੱਡੀ ਫੋਜ ਨੂੰ ਇਹ ਹੱਕ ਦੇ ਦਿੱਤਾ ਗਿਆ ਹੈ ਕਿ ਜਹਾਜ਼ੀਆਂ ਨੂੰ ਉਸ ਸੂਰਤ ਵਿੱਚ ਵੀ ਕੁਚਲ ਦਿੱਤਾ ਜਾਵੇ, ਜਦੋਂ ਇਸ ਦਾ ਅਰਥ ਹੋਵੇ "ਨੇਵੀ ਦੀ ਤਬਾਹੀ।" ਗੌਡਫਰੇ ਦਾ ਇਹ ਪ੍ਰਸਾਰਣ ਬੇਹੱਦ ਵਿਵਾਦਪੂਰਨ ਬਣਿਆ। ਏਥੋਂ ਤੱਕ ਕਿ ਬਾਅਦ ਵਿੱਚ ਇਸੇ ਗੈਰ-ਜ਼ਿੰਮੇਵਾਰੀ ਭਰੇ ਪ੍ਰਸਾਰਣ ਕਾਰਨ ਉਸ ਨੂੰ ਅਹੁਦੇ ਤੋਂ ਵੀ ਹਟਣਾ ਪਿਆ।39

ਗੱਲਬਾਤ ਅਤੇ ਸਮਝੌਤੇ ਦੀ ਇੱਕ ਨਵੀਂ ਕੋਸ਼ਿਸ਼ ਵਜੋਂ ਸ਼ਾਮ 5 ਵਜੇ ਜਹਾਜ਼ੀਆਂ ਦੇ ਤਿੰਨ ਪ੍ਰਤੀਨਿਧ ਕਾਸਲ ਬੈਰੇਕਸ ਵਿੱਚੋਂ ਸਫ਼ੇਦ ਝੰਡੇ ਲਹਿਰਾਉਂਦਿਆਂ ਬਾਹਰ ਆਏ। ਉਹਨਾਂ ਨੂੰ ਮਿਲਣ ਲਈ ਅੰਗਰੇਜ਼ਾਂ ਵੱਲੋਂ ਤਿੰਨ ਭਾਰਤੀਆਂ ਦੀ ਟੀਮ ਭੇਜੀ ਗਈ ਸੀ।



Sri Satguru Jagjit Singh Ji eLibrary NamdhariElibrary@gmail.com

ਇਹ ਸਨ, ਲੈਫ. ਇੰਦਰ ਸਿੰਘ, ਸੂਬੇਦਾਰ ਲੇਫ. ਸ.ਸ. ਚੌਹਰੀ ਤੇ ਇੱਕ ਸ਼ਹਿਰੀ ਹਾਤਿਮ ਦਰਬਾਰੀ। ਗੌਡਫਰੇ ਦੀ ਧਮਕੀ ਤੋਂ ਬਾਅਦ ਜਹਾਜ਼ੀਆਂ ਨੇ ਆਪਣੇ ਹਥਿਆਰ ਛੱਡਣ ਤੋਂ ਇਨਕਾਰ ਕਰ ਦਿੱਤਾ। ਇਸ ਧਮਕੀ ਦਾ ਉਹਨਾਂ ਉੱਤੇ ਉਲਟਾ ਅਸਰ ਹੋਇਆ ਸੀ। ਪਰ ਇਸ ਗੱਲਬਾਤ ਤੋਂ ਬਾਅਦ ਅਸਥਾਈ ਜੰਗਬੰਦੀ ਹੋ ਗਈ।

ਕੇਂਦਰੀ ਹੜਤਾਲ ਕਮੇਟੀ ਨੇ ਇੱਕ ਵਾਰ ਫਿਰ ਰਾਸ਼ਟਰੀ ਨੇਤਾਵਾਂ ਤੇ ਮੁਲਕ ਦੀ ਅਵਾਮ ਦੇ ਨਾਂ ਇੱਕ ਸੁਨੇਹਾ ਜਾਰੀ ਕੀਤਾ: 'ਹਿੰਦੁਸਤਾਨੀ ਨੇਵੀ ਦੇ ਹੜਤਾਲੀਆਂ ਦੀ ਕੇਂਦਰੀ ਕਮੇਟੀ ਸਿਆਸੀ ਪਾਰਟੀਆਂ ਦੇ ਨੇਤਾਵਾਂ ਅਤੇ ਹਿੰਦੁਸਤਾਨੀ ਅਵਾਮ ਨੂੰ ਇਹ ਸੁਹਿਰਦ ਅਪੀਲ ਕਰਦੀ ਹੈ ਅਸੀਂ ਕਠਿਨਾਈਆਂ, ਘੱਟ ਤਨਖਾਹ, ਭੈੜਾ ਖਾਣਾ ਤੇ ਸਭ ਤੋਂ ਭੈੜੀ ਤਰ੍ਹਾਂ ਦਾ ਨਸਲੀ ਵਿਤਕਰਾ ਝੱਲਿਆ ਹੈ। ਪਰ ਹਕੂਮਤ ਨੇ ਸਾਡੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ ਹੈ। ਇਸ ਦੀ ਜਗਾਹ ਉਸ ਨੇ ਆਪਣੀ ਫੌਜ ਬੁਲਾ ਲਈ ਹੈ, ਖਾਸ ਕਰ ਗੋਰਾ ਫੌਜ, ਕਿਉਂਕਿ ਕੁਦਰਤੀ ਤੌਰ ਉੱਤੇ ਉਹ ਹਿੰਦੁਸਤਾਨੀ ਫੌਜੀ ਦਸਤਿਆਂ ਉੱਤੇ ਵਿਸ਼ਵਾਸ ਨਹੀਂ ਕਰਦੇ। ਉਹਨਾਂ ਨੇ ਕਾਸਲ ਬੈਰੇਕਸ ਵਿੱਚ ਸਾਡੇ ਉੱਤੇ ਗੋਲਾਬਾਰੀ ਕੀਤੀ ਤੇ ਸਾਨੂੰ ਆਪਣੀ ਰੱਖਿਆ ਲਈ ਹਥਿਆਰ ਚੁੱਕਣ ਵਾਸਤੇ ਮਜਬੂਰ ਕੀਤਾ। ਹੁਣ ਫਲੈਗ ਅਫ਼ਸਰ ਸਾਮਰਾਜ ਦੀ ਵੱਡੀ ਹਥਿਆਰਬੰਦ ਤਾਕਤ ਦੀ ਵਰਤੋਂ ਕਰਕੇ ਸਾਨੂੰ ਮੁਕੰਮਲ ਤਬਾਹੀ ਦੀਆਂ ਧਮਕੀਆਂ ਦੇ ਰਿਹਾ ਹੈ। ਅਸੀਂ ਧਮਕੀਆਂ ਅੱਗੇ ਨਹੀਂ ਝੁਕਾਂਗੇ, ਪਰ ਅਸੀਂ ਆਪਣੀਆਂ ਮੰਗਾਂ ਸੰਬੰਧੀ ਗੱਲਬਾਤ ਲਈ ਹਮੇਸ਼ਾ ਤਿਆਰ ਹਾਂ। ਸਾਨੂੰ ਪਤਾ ਹੈ ਕਿ ਸਾਡਾ ਬਚਾਅ ਤਾਂ ਹੀ ਹੋ ਸਕਦਾ ਹੈ ਜੇਕਰ ਤੁਸੀਂ, ਸਾਡੇ ਭਰਾ, ਸਾਡੇ ਲੋਕ ਅਤੇ ਸਾਡੇ ਸਤਿਕਾਰਯੋਗ ਨੇਤਾ ਸਾਡੀ ਮਦਦ ਲਈ ਆਉਂਣਗੇ।

'ਤੁਸੀਂ ਨਹੀਂ ਚਾਹੋਗੇ ਕਿ ਤੁਹਾਡੇ ਹਿੰਦੁਸਤਾਨੀ ਭਰਾ ਅੰਗਰੇਜ਼ਾਂ ਦੀਆਂ ਗੋਲੀਆਂ ਦਾ ਸ਼ਿਕਾਰ ਬਣ ਜਾਣ। ਤੁਸੀਂ ਜਾਣਦੇ ਹੋ ਕਿ ਸਾਡੀਆਂ ਮੰਗਾਂ ਜਾਇਜ਼ ਹਨ। ਹਰ ਹਾਲਤ ਸਾਡੀ ਹਮਾਇਤ ਕਰੋ। ਅਸੀਂ ਤੁਹਾਨੂੰ ਸਾਰਿਆਂ ਨੂੰ, ਖਾਸ ਕਰ ਕਾਂਗਰਸ, ਲੀਗ ਅਤੇ ਕਮਿਊਨਿਸਟ ਪਾਰਟੀਆਂ ਦੇ ਆਗੂਆਂ ਨੂੰ ਅਪੀਲ ਕਰਦੇ ਹਾਂ। ਆਪਣਾ ਸਾਰਾ ਤਾਣ ਲਾ ਕੇ ਬੰਬਈ ਵਿੱਚ ਖੂਨ ਦੀਆਂ ਨਦੀਆਂ ਵਹਿਣ ਤੋਂ ਰੋਕੋ। ਨੇਵੀ ਦੇ ਅਫ਼ਸਰਾਂ ਨੂੰ ਰੋਕੋ ਤੇ ਸਾਡੇ ਨਾਲ ਗੱਲਬਾਤ ਲਈ ਮਜਬੂਰ ਕਰੋ। ਅਸੀਂ ਤੁਹਾਡੇ ਹੁੰਗਾਰੇ ਦੀ ਉਡੀਕ ਕਰ ਰਹੇ ਹਾਂ।'40 ਪਰ ਜਿਹਨਾਂ ਨੇਤਾਵਾਂ ਨੂੰ ਉਹ ਅਪੀਲ ਕਰ ਰਹੇ ਸਨ, ਉਹਨਾਂ ਦਾ ਹੁੰਗਾਰਾ ਕਿਸ ਤਰ੍ਹਾਂ ਦਾ ਸੀ? ਜਾਨਣਾ ਦਿਲਚਸਪ ਰਹੇਗਾ।

**ਰਾਸ਼ਟਰੀ ਨੇਤਾਵਾਂ ਦਾ ਹੁੰਗਾਰਾ**

ਜਹਾਜ਼ੀ ਬਗਾਵਤ ਦੇ ਪਹਿਲੇ ਦਿਨ ਤੋਂ ਹੀ ਰਾਸ਼ਟਰੀ ਨੇਤਾਵਾਂ ਤੋਂ ਰਹਿਨੁਮਾਈ ਦੀ ਮੰਗ ਕਰ ਰਹੇ ਸਨ ਪਰ ਅਰੁਣਾ ਆਸਿਫ਼ ਅਲੀ ਤੋਂ ਸਿਵਾ ਕਿਸੇ ਨੇ ਉਹਨਾਂ ਦੇ ਹੱਕ ਵਿੱਚ ਖੜ੍ਹੇ ਹੋਣ ਦੀ ਲੋੜ ਨਾ ਸਮਝੀ। ਹੜਤਾਲ ਹੋਣ ਦੇ ਦਿਨ ਕੁਦਰਤੀ ਮਹਾਤਮਾ ਗਾਂਧੀ ਬੰਬਈ ਵਿੱਚ ਸਨ। ਉਹਨਾਂ ਦਾ ਬਿਆਨ ਅਹਿੰਸਾ ਪ੍ਰਤੀ ਉਹਨਾਂ ਦੀ ਸਨਕ ਤੋਂ ਪ੍ਰੇਰਤ ਸੀ। ਮਹਾਤਮਾ ਗਾਂਧੀ ਨੇ ਬਗਾਵਤ ਦਾ ਵਿਰੋਧ ਕਰਦਿਆਂ ਕਿਹਾ, "ਹਿੰਦੂ ਅਤੇ ਮੁਸਲਿਮ



Sri Satguru Jagjit Singh Ji eLibrary NamdhariElibrary@gmail.com

ਹਿੰਸਾ ਕਰਨ ਲਈ ਇਕੱਠੇ ਹੋਏ ਹਨ। ਛੇਤੀ ਹੀ ਇਹ ਇੱਕ ਦੂਜੇ ਵਿਰੁੱਧ ਹਿੰਸਾ ਕਰਨ ਲੱਗਣਗੇ।" ਸਰਦਾਰ ਵੱਲਭ ਭਾਈ ਪਟੇਲ ਵੀ ਇਸ ਹੜਤਾਲ ਦੇ ਵਿਰੁੱਧ ਸੀ। ਸ਼ੁਰੂ ਤੋਂ ਹੀ ਬੰਬਈ ਦਾ ਗਵਰਨਰ ਉਸ ਦੇ ਸੰਪਰਕ ਵਿੱਚ ਸੀ ਤੇ ਉਸ ਨੂੰ ਹੜਤਾਲ ਖਤਮ ਕਰਵਾਉਣ ਲਈ ਆਪਣਾ ਰਸੂਖ ਵਰਤਣ ਲਈ ਆਖ ਰਿਹਾ ਸੀ। ਉਸ ਨੂੰ ਪਤਾ ਸੀ ਕਿ ਪਟੇਲ ਨੇ ਜਨਤਕ ਤੌਰ ਤੇ ਜਹਾਜ਼ੀਆਂ ਦੀ ਹੜਤਾਲ ਦੀ ਨਿੰਦਾ ਕਰਦਿਆਂ ਇਸ ਨੂੰ 'ਗੁੰਡਾਗਰਦੀ ਤੇ ਅਰਾਜਕਤਾਵਾਦੀ' ਐਕਸ਼ਨ ਐਲਾਨਿਆ ਸੀ।

ਕੁਸੁਮ ਨਾਇਰ ਨਾਲ ਆਪਣੀ ਨੇੜਤਾ ਕਾਰਨ ਕਾਂਗਰਸ ਦੀ ਖਾੜਕੂ ਸਮਾਜਵਾਦੀ ਨੇਤਾ ਅਰੁਣਾ ਆਸਿਫ ਅਲੀ ਬਗਾਵਤ ਦੀ ਯੋਜਨਾ ਤੋਂ ਪਹਿਲਾਂ ਹੀ ਜਾਣੂ ਸੀ। ਉਸ ਨੇ ਜਹਾਜ਼ੀਆਂ ਦੇ ਹੱਕ ਵਿੱਚ ਲਗਾਤਾਰ ਬਿਆਨ ਦਿੱਤੇ। 20 ਫਰਵਰੀ ਨੂੰ ਉਹ ਪੂਨਾ ਜਾ ਕੇ ਮਹਾਤਮਾ ਗਾਂਧੀ ਨੂੰ ਮਿਲੀ ਤੇ 2 ਘੰਟੇ ਉਸ ਨਾਲ ਮੁਲਾਕਾਤ ਕੀਤੀ। ਉਸ ਨੇ ਨਹਿਰੂ ਨੂੰ ਵੀ ਟੈਲੀਗ੍ਰਾਮ ਭੇਜੀ। ਇਸ ਵਿੱਚ ਲਿਖਿਆ ਸੀ: 'ਨੇਵੀ ਦੀ ਹੜਤਾਲ, ਤਣਾਅ, ਸਥਿਤੀ ਗੰਭੀਰ, ਖਤਮ ਹੋਣ ਕੰਢੇ। ਤੁਸੀਂ ਇਕੱਲੇ ਦੁਖਾਂਤ ਨੂੰ ਕਾਬੂ ਕਰ ਬਚਾਅ ਕਰ ਸਕਦੇ ਹੋ। ਬੰਬਈ ਵਿੱਚ ਤੁਹਾਡੀ ਤੁਰੰਤ ਹਾਜ਼ਰੀ ਲਈ ਬੇਨਤੀ'।41 ਟੈਲੀਗਰਾਮ ਬਾਰੇ ਪਤਾ ਲੱਗਣ ਉੱਤੇ ਪਟੇਲ ਨੇ ਅਰੁਣਾ ਆਸਿਫ ਅਲੀ ਵਿਰੁੱਧ ਮਹਾਤਮਾ ਗਾਂਧੀ ਨੂੰ ਗੁੱਸੇ ਭਰੀ ਚਿੱਠੀ ਲਿਖੀ। ਪਟੇਲ ਨੇ ਲਿਖਿਆ ਕਿ ਮੇਰੀ ਹਮਾਇਤ ਨਾ ਮਿਲਣ ਕਾਰਨ ਅਰੁਣਾ ਨਹਿਰੂ ਨੂੰ ਬੁਲਾ ਰਹੀ ਹੈ। ਨਹਿਰੂ ਪਹਿਲੀ ਟਰੇਨ ਫੜ ਕੇ ਬੰਬਈ ਆ ਗਿਆ। ਪਰ ਪਟੇਲ ਨੇ ਉਸ ਨੂੰ ਹੜਤਾਲੀਆਂ ਨੂੰ ਨਾ ਮਿਲਣ ਲਈ ਮਨਾ ਲਿਆ। ਉਹ ਉਸੇ ਰਾਤ ਇਲਾਹਾਬਾਦ ਮੁੜ ਗਿਆ।

ਅਰੁਣਾ ਆਸਿਫ ਅਲੀ ਨੇ ਖੁੱਲੇ-ਆਮ ਮਹਾਤਮਾ ਗਾਂਧੀ ਦੇ ਵਿਚਾਰ ਦਾ ਵਿਰੋਧ ਕੀਤਾ। ਉਸ ਨੇ ਕਿਹਾ ਕਿ ਉਹ ਕਿਸੇ ਸੰਵਿਧਾਨਕ ਫਰੰਟ ਦੀ ਬਜਾਏ ਬੈਰੀਕੇਡ ਉੱਤੇ ਹਿੰਦੂ-ਮੁਸਲਮਾਨਾਂ ਦੀ ਏਕਤਾ ਕਰਨਾ ਚਾਹੇਗੀ। ਅੰਗਰੇਜ਼ ਵਿਰੋਧੀ ਫਰੰਟ ਹੀ ਉਹ ਫਰੰਟ ਹੈ ਜਿੱਥੇ, ਗਠਜੋੜ ਨਹੀਂ, ਅਸਲੀ ਅਤੇ ਹਮੇਸ਼ਾ ਰਹਿਣ ਵਾਲੀ ਏਕਤਾ ਸਾਕਾਰ ਕੀਤੀ ਜਾ ਸਕਦੀ ਹੈ। ਅਹਿੰਸਾ ਬਾਰੇ ਵੀ ਉਸਨੇ ਮਹਾਤਮਾ ਗਾਂਧੀ ਨਾਲ ਅਸਹਿਮਤੀ ਜਤਾਈ। "ਅਵਾਮ ਦੀ ਹੁਣ ਹਿੰਸਾ ਅਤੇ ਅਹਿੰਸਾ ਦੀ ਨੈਤਿਕਤਾ ਵਿੱਚ ਕੋਈ ਦਿਲਚਸਪੀ ਨਹੀਂ ਰਹੀ। ਉਹ ਬਸ ਦਮਨ ਦਾ ਵਿਰੋਧ ਕਰਨਾ ਚਾਹੁੰਦਾ ਹੈ। ਲੋਕ ਹੁਣ ਬੁਜ਼ਦਿਲ ਨਹੀਂ ਰਹੇ। ਉਹਨਾਂ ਆਪਣੇ ਵਿਰੋਧ ਵਿੱਚ ਕੁਝ ਲਾਪਰਵਾਹੀ ਧਾਰਨ ਕਰ ਲਈ ਏ। ਉਹ ਕੁਰਬਾਨ ਹੋ ਰਹੇ ਹਨ ਪਰ ਸ਼ਿਕਵਾ ਨਹੀਂ ਕਰ ਰਹੇ"42

ਦਰਅਸਲ ਜਹਾਜ਼ੀਆਂ ਦੀ ਬਗਾਵਤ ਨੇ ਕਾਂਗਰਸ ਤੇ ਮੁਸਲਿਮ ਲੀਗ ਦੀ ਖੇਡ ਖਰਾਬ ਕਰ ਦਿੱਤੀ ਸੀ। ਇਹ ਦੋਵੇਂ ਧਿਰਾਂ ਸਹਿਜਮੱਤੇ ਢੰਗ ਨਾਲ ਸੱਤਾ ਦੀ ਬਦਲੀ ਆਪਣੇ ਹੱਥਾਂ ਵਿੱਚ ਕਰਨਾ ਚਾਹੁੰਦੀਆਂ ਸਨ। ਦੋਵੇਂ ਹਿੰਦੂ-ਮੁਸਲਿਮ ਬੁਰਜੁਆਜ਼ੀ ਦੀ ਪ੍ਰਤੀਨਿਧਤਾ ਕਰਨ ਵਾਲੀਆਂ ਪਾਰਟੀਆਂ ਸਨ। ਜਹਾਜ਼ੀਆਂ ਦੀ ਬਗਾਵਤ ਨੇ ਕਿਰਤੀਆਂ ਦੀਆਂ ਜਮਾਤਾਂ ਨੂੰ ਵੀ ਸਿਆਸੀ ਹਲਚਲ ਦੇ ਮੈਦਾਨ ਵਿੱਚ ਲਿਆ ਖੜਾ ਕੀਤਾ ਸੀ।



Sri Satguru Jagjit Singh Ji eLibrary NamdhariElibrary@gmail.com

ਅਜਿਹੀਆਂ ਅਨਿਸ਼ਚਿਤ ਪ੍ਰਸਥਿਤੀਆਂ ਵਿੱਚ ਸਾਂਝੀ ਇਹਨਾਂ ਜਮਾਤਾਂ ਦੇ ਹੱਕ ਵੀ ਜਾ ਸਕਦੀ ਸੀ; ਖਾਸ ਕਰ ਜਦੋਂ ਨੇਵੀ ਦੀ ਬਗਾਵਤ ਵਿੱਚ ਇਹ ਜਮਾਤਾਂ, ਮਜ਼ਹਬ ਤੇ ਜਾਤੀ ਦੇ ਫ਼ਰਕ ਭੁੱਲ ਕੇ ਇਕੱਠੀਆਂ ਹੋ ਗਈਆਂ ਸਨ।

ਇਸ ਪੱਖ ਤੋਂ ਮੁਸਲਿਮ ਲੀਗ ਤੇ ਮੁਹੰਮਦ ਅਲੀ ਜਿਨਾਹ ਦੇ ਵਿਹਾਰ ਵੱਲ ਵੀ ਝਾਤੀ ਮਾਰ ਲੈਣੀ ਚਾਹੀਦੀ ਹੈ। ਉਹਨਾਂ ਦੇ ਜ਼ਿਹਨ ਵਿੱਚ ਵੀ ਜਹਾਜ਼ੀਆਂ ਦੇ ਕਸ਼ਟਾਂ ਦੀ ਬਜਾਏ ਭਵਿੱਖੀ ਪਾਕਿਸਤਾਨ ਦੀ ਸੰਭਾ ਹੀ ਘੁੰਮ ਰਹੀ ਸੀ। ਉਹ ਸਿਰਫ਼ ਮੁਸਲਮਾਨ ਜਹਾਜ਼ੀਆਂ ਨੂੰ ਸੰਬੋਧਤ ਹੋ ਰਹੇ ਸਨ। ਲੀਗ ਦੇ ਜਨਰਲ ਸਕੱਤਰ ਨਵਾਬਜ਼ਾਦਾ ਲਿਆਕਤ ਅਲੀ ਖਾਨ ਨੇ ਕਿਹਾ, "ਕਾਇਦੇ-ਆਜ਼ਮ ਨੇ ਖਾਸ ਕਰ ਮੁਸਲਮਾਨਾਂ ਨੂੰ ਕੋਈ ਮੁਸੀਬਤ ਪੈਦਾ ਕਰਨ ਅਤੇ ਉਹਨਾਂ ਲੋਕਾਂ ਦੇ ਹੱਥਾਂ ਵਿੱਚ ਖਿਡੌਣੇ ਨਾ ਬਣਨ ਦੀ ਅਪੀਲ ਕੀਤੀ ਹੈ ਜੋ ਇਸ ਸਥਿਤੀ ਨੂੰ ਆਪਣਾ ਮਤਲਬ ਸਿੱਧ ਕਰਨ ਲਈ ਵਰਤਣਾ ਚਾਹੁੰਦੇ ਹਨ।"

ਪਾਕਿਸਤਾਨ ਦੇ ਰਿਟਾਇਰਡ ਰੀਅਰ-ਐਡਮਿਰਲ ਮੀਆਂ ਜ਼ਹੀਰ ਸ਼ਾਹ ਨੇ ਆਪਣੀ ਕਿਤਾਬ ਵਿੱਚ ਇੱਕ ਦਿਲਚਸਪ ਘਟਨਾ ਦਾ ਵਰਨਣ ਕੀਤਾ ਹੈ। ਕਲਕੱਤੇ ਦੇ ਕੁਝ ਬਾਗੀ ਜਹਾਜ਼ੀ ਆਪਣੀਆਂ ਮੰਗਾਂ ਬਾਰੇ ਦੱਸਣ ਲਈ 21 ਫਰਵਰੀ ਨੂੰ ਜਿਨਾਹ ਨੂੰ ਮਿਲਣ ਗਏ। ਉਸ ਦਿਨ ਬਗਾਵਤ ਦਾ ਤੀਸਰਾ ਦਿਨ ਸੀ। ਜਿਨਾਹ ਨੇ ਪਹਿਲਾਂ ਫੋਟੋਗਰਾਫਰ ਨੂੰ ਬਾਹਰ ਕੱਢ ਦਿੱਤਾ। ਉਹ ਇੱਕ ਘੰਟਾ ਗੱਲਾਂ ਕਰਦਾ ਰਿਹਾ ਤੇ ਜਹਾਜ਼ੀ ਗੱਲਾਂ ਸੁਣ ਬੇਚੈਨ ਹੁੰਦੇ ਰਹੇ। ਉਹ ਹੜਤਾਲ ਜਾਰੀ ਰੱਖਣ ਦੇ ਖਿਲਾਫ਼ ਸੀ ਕਿਉਂ ਕਿ ਉਸ ਅਨੁਸਾਰ ਸਿਆਸੀ ਅੰਦੋਲਨ ਫੌਜ ਨਹੀਂ ਸਿਆਸਤਦਾਨਾਂ ਦਾ ਕੰਮ ਸੀ। ਜ਼ਰਚਾ ਦੇ ਅਖੀਰ ਵਿੱਚ ਕਾਇਦੇ-ਆਜ਼ਮ ਨੇ ਪੁੱਛਿਆ, "ਵੇਸੇ, ਤੁਸੀਂ ਇਹ ਪਹਿਨਿਆ ਕੀ ਹੋਇਆ?" ਇੱਕ ਜਹਾਜ਼ੀ ਨੇ ਉਤਸੁਕਤਾ ਨਾਲ ਜਵਾਬ ਦਿੱਤਾ, "ਯੂਨੀਫਾਰਮ, ਜਨਾਬ।" "ਨਹੀਂ," ਕਾਇਦੇ-ਆਜ਼ਮ ਨੇ ਕਿਹਾ, "ਇਹ ਯੂਨੀਫਾਰਮ ਨਹੀਂ ਹੈ। ਯੂਨੀਫਾਰਮ ਮਤਲਬ ਏਕ ਜੈਸਾ! ਉਸ ਨੇ ਏਕ ਜੈਸਾ ਸ਼ਬਦ ਤਿੰਨ ਵਾਰ ਜ਼ੋਰ ਦੇ ਕੇ, ਆਪਣੀ ਉਂਗਲ ਉਠਾ ਕੇ ਕਿਹਾ। ਉਹ ਅੱਗੇ ਬੋਲਿਆ, "ਤੁਸੀਂ ਇਹਨੂੰ ਯੂਨੀਫਾਰਮ, ਕਹਿੰਦੇ ਹੋ? ਕੁਝ ਨੇ ਖਾਕੀ ਰੰਗ ਪਾਇਆ, ਕੁਝ ਨੇ ਚਿੱਟਾ; ਕੁਝ ਨੇ ਨਿੱਕਰਾਂ ਪਾਈਆਂ, ਕੁਝ ਨੇ ਪੈਂਟਾਂ; ਕੁਝ ਨੇ ਜੁੱਤੀਆਂ, ਕੁਝ ਨੇ ਬੂਟ। ਯਾਦ ਰੱਖੋ ਯੂਨੀਫਾਰਮ ਅਨੁਸ਼ਾਸਨ ਦੀ ਨਿਸ਼ਾਨੀ ਏ; ਤੇ ਅਨੁਸ਼ਾਸਨ ਤੋਂ ਬਿਨਾ ਕੋਈ ਭਲਾਈ ਦਾ ਕੰਮ ਨਹੀਂ ਹੋ ਸਕਦਾ।"

ਆਦਮੀਆਂ ਨੇ ਬੇਚੈਨ ਹੋ ਕੇ ਇੱਕ ਦੂਜੇ ਵੱਲ ਦੇਖਿਆ। ਇਹ ਤਾਂ ਉਹਨਾਂ ਦੇ ਸੀ.ਓ. ਤੋਂ ਵੀ ਭੈੜਾ ਸੀ। ਫਿਰ ਕਾਇਦੇ-ਆਜ਼ਮ ਨੇ ਦੂਰ ਦੇਖਦਿਆਂ ਕਿਹਾ, "ਮੈਨੂੰ ਯੂਨੀਫਾਰਮ ਤੇ ਅਨੁਸ਼ਾਸਨ ਚਾਹੀਦਾ ਹੋਵੇਗਾ, ਪਾਕਿਸਤਾਨ ਦੀ ਨੇਵੀ ਵਿੱਚ।"43

ਅਰੁਣਾ ਆਸਿਫ਼ ਅਲੀ ਤੇ ਸਿਰਫ਼ ਕਮਿਊਨਿਸਟ ਹੀ ਸਨ ਜੋ ਸ਼ੁਰੂ ਤੋਂ ਅਖੀਰ ਤੱਕ ਹੜਤਾਲੀਆਂ ਦੇ ਹੱਕ ਵਿੱਚ ਡਟੇ ਰਹੇ। ਹੜਤਾਲ ਤੋਂ ਅਗਲੇ ਦਿਨ 19 ਫਰਵਰੀ ਨੂੰ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੀ ਬੰਬਈ ਕਮੇਟੀ ਦੇ ਸੈਕਟਰੀ ਡੀ. ਐੱਸ. ਵੈਦਿਆ ਨੇ ਇੱਕ ਲੀਫਲੈਟ ਕੱਢ ਕੇ ਸਾਰੀਆਂ ਸਿਆਸੀ ਪਾਰਟੀਆਂ ਨੂੰ ਜਹਾਜ਼ੀਆਂ ਦੀ



Sri Satguru Jagjit Singh Ji eLibrary NamdhariElibrary@gmail.com

ਹਮਾਇਤ ਕਰਨ ਲਈ ਕਿਹਾ। ਪਾਰਟੀ ਅਖ਼ਬਾਰ 'ਦ ਪੀਪਲਜ਼ ਏਜ' ਦੇ ਸੰਪਾਦਕ ਜੀ. ਅਧਿਕਾਰੀ ਨੇ 21 ਫਰਵਰੀ ਦੀ ਅਖ਼ਬਾਰ ਵਿੱਚ 22 ਫਰਵਰੀ ਨੂੰ ਸਭ ਦੁਕਾਨਾਂ, ਸਕੂਲਾਂ, ਕਾਲਜਾਂ ਤੇ ਮਿੱਲਾਂ ਵਿੱਚ ਆਮ ਹੜਤਾਲ ਕਰਨ ਦਾ ਸੱਦਾ ਦਿੱਤਾ। ਅਗਲੇ ਦਿਨ ਉਸ ਨੇ ਬਿਆਨ ਦਿੰਦਿਆਂ ਦੱਸਿਆ, "ਬਰਤਾਨਵੀ ਸਿਪਾਹੀ ਹਥਿਆਰਬੰਦ ਗੱਡੀਆਂ ਲੈ ਕੇ ਗਲੀਆਂ ਵਿੱਚ ਪਰੇਡ ਕਰਦੇ ਰਹੇ ਭੀੜ ਉੱਤੇ, ਜਦੋਂ ਗਿਣਤੀ ਸਭ ਤੋਂ ਵੱਧ ਹੁੰਦੀ ਸੀ, ਅੰਨ੍ਹੇਵਾਹ ਫਾਇਰਿੰਗ ਕਰਦੇ ਰਹੇ। ਇਸ ਤਰ੍ਹਾਂ ਉਹਨਾਂ ਨੇ ਬਹੁਤ ਸਾਰੇ ਬੇਕਸੂਰ ਕਿਰਤੀਆਂ ਦਾ ਕਤਲ ਕੀਤਾ ਹੈ। ਉਹ ਦਿਨ ਜਦੋਂ ਉਹ ਹਿੰਦੁਸਤਾਨ ਨੂੰ ਬਰੇਨਗੰਨਾਂ, ਟੈਂਕਾਂ ਅਤੇ ਬੰਬਾਂ ਨਾਲ ਖੌਫ਼ਜ਼ਦਾ ਕਰ ਲੈਂਦੇ ਸਨ, ਗੁਜ਼ਰ ਚੁੱਕੇ ਹਨ। ਜੇਕਰ ਸਾਮਰਾਜਵਾਦੀ ਇਹ ਸੋਚਦੇ ਹਨ ਕਿ ਉਹ ਸਾਡੇ ਸੋਹਣੇ ਸ਼ਹਿਰਾਂ ਵਿੱਚ "ਜੱਲ੍ਹਿਆਂਵਾਲਾ ਬਾਗ ਹਫ਼ਤਾ" ਵਰਤਾ ਕੇ ਆਪਣੀ ਹਕੂਮਤ ਨੂੰ ਕਾਇਮ ਰੱਖ ਸਕਦੇ ਹਨ, ਤਾਂ ਅਫ਼ਸੋਸ ਹੈ ਕਿ ਉਹ ਗਲਤ ਹਨ।"44

**ਬੰਬਈ ਦੀਆਂ ਸੜਕਾਂ ਉੱਤੇ ਜੱਲ੍ਹਿਆਂਵਾਲਾ ਬਾਗ**

ਅਧਿਕਾਰੀ ਨੇ ਜਿਸ 'ਜੱਲ੍ਹਿਆਂਵਾਲਾ ਬਾਗ ਹਫ਼ਤਾ' ਦਾ ਜ਼ਿਕਰ ਕੀਤਾ ਸੀ, ਉਸ ਦੀ ਸਿਖਰ 22 ਫਰਵਰੀ ਨੂੰ ਵਾਪਰੀ। ਇਹ ਦਿਨ ਸ਼ਹਿਰ ਦੇ ਆਮ ਸ਼ਹਿਰੀਆਂ, ਕਿਰਤੀਆਂ-ਮਜ਼ਦੂਰਾਂ ਤੇ ਵਿਦਿਆਰਥੀਆਂ ਦੀਆਂ ਸ਼ਹਾਦਤਾਂ ਦਾ ਸੀ। ਮਰਨ ਵਾਲਿਆਂ ਦੀ ਗਿਣਤੀ ਜੱਲ੍ਹਿਆਂਵਾਲਾ ਬਾਗ ਵਿਚਲੀ ਗਿਣਤੀ ਦੇ ਨੇੜੇ ਪਹੁੰਚਦੀ ਸੀ। ਪਰ ਇੱਕ ਫ਼ਰਕ ਵੀ ਸੀ। ਜੱਲ੍ਹਿਆਂਵਾਲਾ ਬਾਗ ਵਿੱਚ ਲੜਾਈ ਇੱਕਪਾਸੜ ਸੀ। ਬੰਬਈ ਵਿੱਚ ਸੜਕਾਂ ਉੱਤੇ ਆਹਮੋ-ਸਾਹਮਣੇ ਝੜਪਾਂ ਹੋਈਆਂ। ਆਮ ਲੋਕਾਈ ਨੂੰ ਜੋ ਵੀ ਮਿਲਿਆ, ਉਹਨਾਂ ਉਸੇ ਨਾਲ ਹਥਿਆਰਬੰਦ ਫੌਜ ਤੇ ਪੁਲਿਸ ਦਾ ਮੁਕਾਬਲਾ ਕੀਤਾ। ਇੱਕ ਫ਼ਰਕ ਹੋਰ ਹੈ। ਜੱਲ੍ਹਿਆਂਵਾਲਾ ਬਾਗ ਵਿੱਚ ਸ਼ਹੀਦਾਂ ਦਾ ਸਮਾਰਕ ਬਣਾਇਆ ਗਿਆ ਹੈ। ਹੁਣੇ ਹੁਣੇ ਉਸ ਦੇ ਸੁੰਦਰੀਕਰਨ ਦੇ ਨਾਂ ਉੱਤੇ ਹਕੂਮਤ ਨੇ ਇਤਿਹਾਸ ਉੱਤੇ ਆਪਣੀ ਮਰਜ਼ੀ ਵੀ ਥੋਪੀ ਹੈ। ਇਸ ਦੇ ਉਲਟ ਬੰਬਈ ਦੀਆਂ ਸੜਕਾਂ ਉੱਤੇ ਸ਼ਹੀਦ ਹੋਣ ਵਾਲਿਆਂ ਨੂੰ ਭੁਲਾ ਦਿੱਤਾ ਗਿਆ ਹੈ। ਉਹਨਾਂ ਨੂੰ ਅਜ਼ਾਦੀ ਦੇ ਦਫ਼ਤਰੀ ਇਤਿਹਾਸ ਦੇ ਪੰਨਿਆਂ ਵਿੱਚੋਂ ਕੱਢ ਦਿੱਤਾ ਗਿਆ ਹੈ।

ਇਸ ਦਿਨ ਦੀ ਹੜਤਾਲ ਦਾ ਸੱਦਾ ਕਮਿਊਨਿਸਟਾਂ ਨੇ ਦਿੱਤਾ ਸੀ ਪਰ ਸਰਦਾਰ ਪਟੇਲ ਨੇ ਲੋਕਾਂ ਨੂੰ ਹੜਤਾਲ ਨਾ ਕਰਨ ਲਈ ਕਿਹਾ ਸੀ। ਲੋਕਾਂ ਨੇ ਪਟੇਲ ਦੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ। ਗੌਡਫਰੇ ਦੇ ਭਾਸ਼ਣ ਨੇ ਉਹਨਾਂ ਨੂੰ ਹੋਰ ਭੜਕਾ ਦਿੱਤਾ ਸੀ। ਉਹ ਜਹਾਜ਼ੀਆਂ ਦੀ ਹਮਾਇਤ ਵਿੱਚ ਹਜ਼ਾਰਾਂ ਦੀ ਤਾਦਾਦ ਵਿੱਚ ਸੜਕਾਂ ਉੱਤੇ ਨਿੱਕਲ ਆਏ। ਗੇਟਵੇ ਆਫ਼ ਇੰਡੀਆ ਉੱਤੇ ਵੱਡੀ ਭੀੜ ਜਮ੍ਹਾਂ ਹੋ ਗਈ। ਹੁਣ ਤੱਕ ਅੰਗਰੇਜ਼ਾਂ ਨੇ ਸਾਰੇ ਭਾਰਤੀ ਸੈਨਿਕਾਂ ਨੂੰ ਬਦਲ ਕੇ ਅੰਗਰੇਜ਼ੀ ਸੈਨਿਕ ਲਾ ਦਿੱਤੇ ਸਨ। ਭਾਰਤੀ ਸੈਨਿਕਾਂ ਨੂੰ ਲੋਕ ਆਪਣੀ ਗੱਲ ਸੁਣਾ ਕੇ ਕੁਝ ਸ਼ਾਂਤ ਹੋ ਜਾਂਦੇ ਸਨ। ਪਰ ਹੁਣ ਦੋਵੇਂ ਧਿਰਾਂ ਵਿਚਕਾਰ ਸੰਚਾਰ ਬਿਲਕੁਲ ਟੁੱਟ ਗਿਆ ਸੀ। ਆਪਣੀ ਹਮਾਇਤ ਵਿੱਚ ਲੋਕਾਂ



Sri Satguru Jagjit Singh Ji eLibrary    NamdhariElibrary@gmail.com

ਦੀ ਏਨੀ ਵੱਡੀ ਤਾਦਾਦ ਦੇਖ ਕੇ ਜਹਾਜ਼ੀ ਵੀ ਉਤੇਜਿਤ ਹੋ ਗਏ। ਉਹਨਾਂ ਵਿੱਚੋਂ ਬਹੁਤ ਸਾਰੇ ਆਮ ਕੱਪੜੇ ਪਾ ਕੇ ਇਕੱਠਾਂ ਵਿੱਚ ਆਣ ਰਲੇ। ਉਹ ਛੋਟੀਆਂ ਕਿਸ਼ਤੀਆਂ ਵਿੱਚ ਬੈਠ ਕੇ ਬੇੜਿਆਂ ਤੋਂ ਕੰਢੇ ਆ ਉੱਤਰੇ ਸਨ। ਜ਼ਮੀਨੀ ਅੱਡਿਆਂ ਉੱਤੇ ਰਹਿਣ ਵਾਲੇ ਜਹਾਜ਼ੀਆਂ ਨੂੰ ਤਾਂ ਸੜਕਾਂ ਉੱਤੇ ਆਉਣਾ ਹੋਰ ਵੀ ਅਸਾਨ ਸੀ। ਫੋਰਟ ਬੈਰੇਕਸ ਵਿੱਚਲੇ ਜਹਾਜ਼ੀ ਸਵੇਰੇ ਹੀ ਸੜਕਾਂ ਉੱਤੇ ਨਿੱਕਲ ਪਏ ਸਨ।45 ਉਹ ਸਾਰੇ ਸ਼ਹਿਰ ਵਿੱਚ ਹੋ ਰਹੀ ਹੜਤਾਲ ਦਾ ਅਸਰ ਦੇਖ ਰਹੇ ਸਨ। ਐਨ ਉਸੇ ਸਮੇਂ ਐੱਮ. ਐੱਸ. ਖਾਨ ਹਰ ਪਾਸੇ ਦੌੜ ਭੱਜ ਕਰ ਰਿਹਾ ਸੀ। ਉਹ ਸਰਦਾਰ ਪਟੇਲ ਤੇ ਮੁਸਲਿਮ ਲੀਗ ਦੇ ਨੇਤਾ ਇਬਰਾਹੀਮ ਚੁਦਰੀਗਰ ਦੇ ਘਰਾਂ ਵਿੱਚ ਗਿਆ ਤੇ ਉਹਨਾਂ ਨੂੰ ਦਖਲ-ਅੰਦਾਜ਼ੀ ਕਰਕੇ ਹੋਣ ਵਾਲੇ ਖੂਨ-ਖਰਾਬੇ ਨੂੰ ਰੋਕਣ ਦੀ ਅਪੀਲ ਕੀਤੀ।

11 ਵਜੇ ਰੋਟਰੇ ਨੇ ਜਹਾਜ਼ੀਆਂ ਨੂੰ ਪਹਿਲਾਂ ਜਿਹੇ ਸਖਤ ਲਹਿਜੇ ਵਿੱਚ ਹੀ ਫਿਰ ਆਤਮ-ਸਮਰਪਣ ਕਰਨ ਲਈ ਕਿਹਾ। ਲੋਕ ਹੋਰ ਭੜਕ ਉੱਠੇ। ਉਂਝ ਉਹ ਸੁਲਾਹ ਦੇ ਮੂਡ ਵਿੱਚ ਨਹੀਂ ਸਨ। ਮੈਜਿਸਟਰੇਟ ਤੇ ਪੁਲਿਸ ਅਫ਼ਸਰਾਂ ਨੇ ਸਲਾਹ ਕਰਕੇ ਸਾਰੇ ਫੋਰਟ ਇਲਾਕੇ ਵਿੱਚ ਮਟੀਲ ਦੇ ਟੋਪਾਂ ਵਾਲੀਆਂ ਅੰਗਰੇਜ਼ੀ ਫੌਜਾਂ ਲਾ ਦਿੱਤੀਆਂ ਸਨ। ਪਹਿਲੀ ਗੋਲੀ ਦੁਪਹਿਰ 1.30 ਤੋਂ ਬਾਅਦ ਜੇ ਜੇ ਹਸਪਤਾਲ ਦੇ ਨੇੜੇ ਪੱਥਰਬਾਜ਼ੀ ਕਰ ਰਹੀ ਭੀੜ ਨੂੰ ਖਿੰਡਾਉਣ ਲਈ ਚਲਾਈ ਗਈ। ਢਾਈ ਵਜੇ ਦੇ ਕਰੀਬ ਸ਼ਹਿਰ ਜਿਵੇਂ ਬੰਬ ਵਾਂਗ ਫਟ ਉੱਠਿਆ ਤੇ ਕਈ ਥਾਵਾਂ ਉੱਤੇ ਆਹਮੋ ਸਾਹਮਣੀ ਲੜਾਈ ਹੋਣ ਲੱਗੀ। ਪੁਲਿਸ ਨੇ ਕਾਲਬਾਦੇਵੀ, ਗਿਰਗੌਮ, ਭੁਲੇਸ਼ਵਰ ਸਮੇਤ ਕਈ ਇਲਾਕਿਆਂ ਵਿੱਚ ਗੋਲੀਆਂ ਚਲਾਈਆਂ। ਭੜਕੇ ਲੋਕਾਂ ਨੇ ਅੰਗਰੇਜ਼ੀ ਸਟੋਰਾਂ, ਦੁਕਾਨਾਂ ਤੇ ਪੁਲਿਸ ਦੀਆਂ ਗੱਡੀਆਂ ਫੂਕ ਦਿੱਤੀਆਂ। ਫਿਰੋਜ਼ ਸ਼ਾਹ ਮਹਿਤਾ ਰੋਡ ਤੇ ਹੋਰਨਬੀ ਰੋਡ ਜੰਗ ਦੇ ਮੈਦਾਨ ਬਣੇ ਹੋਏ ਸਨ। 3.30 ਵਜੇ ਤੱਕ ਸਰਕਾਰੀ ਗਿਣਤੀ ਅਨੁਸਾਰ 18 ਬੰਦੇ ਮਰ ਗਏ ਸਨ ਤੇ 250 ਤੋਂ ਉੱਪਰ ਜ਼ਖਮੀ ਹੋਏ ਸਨ। ਬਹੁਤੇ ਲੋਕ ਗੋਲੀ ਦਾ ਸ਼ਿਕਾਰ ਹੋਏ ਸਨ। ਸਲਾਨਾ ਰਜਿਸਟਰ ਅਨੁਸਾਰ 'ਸ਼ਹਿਰ ਦੇ ਤਿੰਨੋ ਮੁੱਖ ਹਸਪਤਾਲ ਲਗਾਤਾਰ ਆ ਰਹੇ ਜ਼ਖਮੀਆਂ ਕਾਰਨ ਨੱਕੋ-ਨੱਕ ਭਰ ਗਏ, ਡਾਕਟਰ ਅਤੇ ਨਰਸਾਂ ਏਨੇ ਮਰੀਜ਼ਾਂ ਨੂੰ ਸਾਂਭਣ ਤੋਂ ਅਸਮਰਥ ਸਨ। ਇਸ ਲਈ ਹੋਰ ਡਾਕਟਰ ਅਤੇ ਨਰਸ ਮੰਗਵਾਏ ਗਏ।'46

ਲੋਕਾਂ ਨੇ ਸ਼ਹਿਰ ਦੀਆਂ ਵੱਖ ਵੱਖ ਥਾਵਾਂ ਉੱਤੇ ਬੈਰੀਕੇਡ ਖੜੇ ਕਰ ਦਿੱਤੇ। ਉਹਨਾਂ ਦੁਆਰਾ ਪੁਲਿਸ ਦੀਆਂ ਗੱਡੀਆਂ ਰੋਕਣ ਤੇ ਅੱਗ ਲਾਉਣ ਦੇ ਮੌਕੇ ਪੁਲਿਸ ਨੇ ਫੋਰਟ ਇਲਾਕੇ ਵਿੱਚ ਹੀ ਵੀਹ ਤੋਂ ਵੱਧ ਵਾਰ ਫਾਇਰਿੰਗ ਕੀਤੀ। ਬੈਸਟ ਦੇ ਬੱਸ ਡਰਾਈਵਰ ਵੀ ਹੜਤਾਲ ਵਿੱਚ ਸ਼ਾਮਿਲ ਹੋ ਗਏ। ਵੱਡੀ ਗੜਬੜ ਦੇਖ ਕੇ ਸਰਕਾਰ ਨੇ ਸਾਰੇ ਬੈਂਕਾਂ ਵਿੱਚ ਅੱਧੇ ਦਿਨ ਦੀ ਛੁੱਟੀ ਕਰ ਦਿੱਤੀ। ਫੋਰਟ ਇਲਾਕੇ ਤੋਂ ਸ਼ਾਹਰ ਗੜਬੜ ਦਾਦਰ, ਮਾਹਿਮ ਤੇ ਉਸ ਤੋਂ ਅੱਗੇ ਤੱਕ ਫੈਲ ਗਈ। ਭਿੰਡੀ ਬਜ਼ਾਰ ਦੇ ਮੁਸਲਮਾਨਾਂ ਨੇ ਇਬਰਾਹੀਮ ਰਹਿਮਤੁੱਲਾ ਰੋਡ ਉੱਤੇ ਬੈਰੀਕੇਡ ਲਾ ਦਿੱਤੇ। ਪਰੇਲ ਵਰਕਸ਼ਾਪ ਕੋਲ ਟਰੇਨਾਂ ਤੇ ਬੱਸਾਂ ਉੱਤੇ ਪੱਥਰ ਮਾਰੇ ਗਏ। ਐਲਫਿਨਸਟਨ ਬਰਿਜ ਕੋਲ ਬਰਤਾਨਵੀ ਗਾਰਡਾਂ ਦੁਆਰਾ ਗੋਲੀ ਚਲਾਉਣ



Sri Satguru Jagjit Singh Ji eLibrary NamdhariElibrary@gmail.com

ਕਾਰਨ ਕਮਿਊਨਿਸਟ ਪਾਰਟੀ ਦਾ ਸਥਾਨਕ ਨੇਤਾ ਕਮਲ ਦੋਨੋ ਮਾਰਿਆ ਗਿਆ ਤੇ ਕੁਸੁਮ ਰੰਧੀਵੇ ਜ਼ਖਮੀ ਹੋਈ। ਗੁੱਸੇ ਵਿੱਚ ਆਏ ਲੋਕਾਂ ਨੇ ਫੌਜੀ ਗੱਡੀਆਂ, ਡਾਕਖਾਨੇ, ਪੁਲਿਸ ਚੌਕੀਆਂ ਅਤੇ ਬੈਂਕ ਸਾੜ ਦਿੱਤੇ। ਅਨਾਜ ਦੀਆਂ ਸਰਕਾਰੀ ਦੁਕਾਨਾਂ ਲੁੱਟ ਲਈਆਂ।47 ਗਿਰਗਾਉਂ, ਲੈਮਿੰਗਟਨ ਰੋਡ ਤੇ ਉੱਤਰੀ ਬੰਬਈ ਵਿੱਚ ਪ੍ਰਦਰਸ਼ਨਕਾਰੀ ਹਰੇਕ ਲੰਘਣ ਵਾਲੀ ਗੱਡੀ ਨੂੰ ਰੋਕਦੇ ਸਨ ਤੇ ਕੇਵਲ 'ਜੈ ਹਿੰਦ' ਦਾ ਹੁੰਗਾਰਾ ਦੇਣ ਵਾਲੇ ਨੂੰ ਹੀ ਅੱਗੇ ਲੰਘਣ ਦਿੰਦੇ ਸਨ। ਸਿਖਲਾਈ ਯਾਫਤਾ, ਹਥਿਆਰਬੰਦ ਅੰਗਰੇਜ਼ ਸਿਪਾਹੀ ਹੱਥਾਂ ਵਿੱਚ ਪੱਥਰ ਫੜੀ ਸਧਾਰਨ ਸ਼ਹਿਰੀਆਂ ਨੂੰ ਕਾਬੂ ਕਰਨ ਤੋਂ ਅਸਮਰਥ ਸਨ। ਸੈਂਧਰਸਟ ਰੋਡ, ਰਿਪਨ ਰੋਡ, ਨੌਰਥਬਰੁਕ ਗਾਰਡਨਜ਼, ਅਬਦੁਰ ਰਹਿਮਾਨ ਸਟਰੀਟ ਸਭ ਥਾਂ ਪ੍ਰਦਰਸ਼ਨਕਾਰੀ ਮੌਜੂਦ ਸਨ। ਦਾਦਰ ਇਲਾਕੇ ਵਿੱਚ ਕੋਹਿਨੂਰ ਮਿਲ ਨੂੰ ਸਾੜ ਦਿੱਤਾ ਗਿਆ। ਕਰਾਫਰਡ ਮਾਰਕਿਟ, ਧੋਬੀ ਤਲਾਓ, ਸੰਕਲੀ ਸਟਰੀਟ ਆਦਿ ਵਿੱਚ ਟਰਾਮਾਂ ਅੱਗੇ ਡਰੰਮ, ਪੱਥਰ ਆਦਿ ਸੁੱਟ ਕੇ ਉਹਨਾਂ ਨੂੰ ਚੱਲਣੋਂ ਰੋਕ ਦਿੱਤਾ ਗਿਆ।

ਪੂਰੀ ਬੰਬਈ ਵਿੱਚ ਲੋਥਾਂ ਦੇ ਢੇਰ ਲੱਗ ਗਏ। ਕਦੇ ਮਰਨ ਵਾਲਿਆਂ ਦੀ ਅਸਲ ਗਿਣਤੀ ਦਾ ਪਤਾ ਲਾਉਣ ਲਈ ਗੰਭੀਰ ਯਤਨ ਨਹੀਂ ਹੋਏ। 'ਫਰੀ ਪ੍ਰੈੱਸ ਜਰਨਲ' ਦੀ ਸੁਰਖੀ ਸੀ: 'ਬਰਤਾਨਵੀ ਗੋਲੀਆਂ ਨੇ ਬੰਬਈ ਦੀਆਂ ਸੌ ਜਾਨਾਂ ਲਈਆਂ। ਪ੍ਰਦਰਸ਼ਨਕਾਰੀਆਂ ਨੂੰ ਮਸ਼ੀਨ ਗੰਨਾਂ ਨਾਲ ਮਾਰਿਆ ਗਿਆ'।48 ਬਾਅਦ ਦੀ ਹੋਮ ਡਿਪਾਰਟਮੈਂਟ ਦੀ ਇੱਕ ਰਿਪੋਰਟ ਵਿੱਚ ਮੰਨਿਆ ਗਿਆ ਕਿ 236 ਤੋਂ ਵੱਧ ਆਮ ਲੋਕਾਂ ਦੀਆਂ ਲਾਸ਼ਾਂ ਮੁਰਦਾ ਘਰਾਂ ਵਿੱਚ ਰੱਖੀਆਂ ਗਈਆਂ ਸਨ। ਮਰਨ ਵਾਲਿਆਂ ਵਿੱਚ ਔਰਤਾਂ, ਬੱਚੇ, ਵਿਦਿਆਰਥੀ ਅਤੇ ਮਜ਼ਦੂਰ ਸ਼ਾਮਿਲ ਸਨ। ਇਸ ਤੋਂ ਇਲਾਵਾ ਅਫ਼ਸਰਾਂ ਸਮੇਤ 100 ਪੁਲਿਸ ਵਾਲੇ ਵੀ ਮਾਰੇ ਗਏ ਸਨ।49 ਗੈਰ ਸਰਕਾਰੀ ਅੰਦਾਜ਼ਿਆਂ ਅਨੁਸਾਰ ਮਰਨ ਵਾਲਿਆਂ ਦੀ ਕੁੱਲ ਗਿਣਤੀ 700 ਤੱਕ ਹੋ ਸਕਦੀ ਹੈ ਜਦ ਕਿ 1500 ਤੋਂ ਵੱਧ ਲੋਕ ਜ਼ਖਮੀ ਹੋਏ।50

22 ਫਰਵਰੀ ਨੂੰ ਬਾਅਦ ਦੁਪਹਿਰ 3 ਵਜੇ 'ਤਲਵਾਰ' ਉੱਤੇ ਕੇਂਦਰੀ ਹੜਤਾਲ ਕਮੇਟੀ ਦੀ ਮੀਟਿੰਗ ਸ਼ੁਰੂ ਹੋਈ। ਹੁਣ ਤੱਕ ਜਹਾਜ਼ੀਆਂ ਨੂੰ ਅਵਾਮ ਵੱਲੋਂ ਮਿਲੀ ਹਮਾਇਤ ਬਾਰੇ ਪਤਾ ਲੱਗ ਗਿਆ ਸੀ। ਉਹ ਮਾਣ ਅਤੇ ਗੁੱਸੇ ਨਾਲ ਭਰੇ ਬੈਠੇ ਸਨ। ਜਿੱਥੇ ਆਮ ਹਿੰਦੁਸਤਾਨੀ ਉਹਨਾਂ ਦੇ ਹੱਕ ਵਿੱਚ ਡਟਿਆ ਸੀ, ਉੱਥੇ ਦੂਸਰੇ ਪਾਸੇ ਰਾਸ਼ਟਰੀ ਨੇਤਾਵਾਂ ਨੇ ਉਹਨਾਂ ਨੂੰ ਨਿਰਾਸ਼ ਕੀਤਾ ਸੀ। ਇਸ ਮੀਟਿੰਗ ਵਿੱਚ ਐੱਮ. ਐੱਸ. ਖਾਨ ਨੇ ਮਜਬੂਰੀ ਵਿੱਚ ਆਤਮ-ਸਮਰਪਣ ਦੀ ਸੰਭਾਵਨਾ ਪ੍ਰਗਟ ਕੀਤੀ। ਕਮੇਟੀ ਦੀ ਬਹੁਗਿਣਤੀ ਨੇ ਕਿਸੇ ਵੀ ਤਰ੍ਹਾਂ ਦੇ ਆਤਮ-ਸਮਰਪਣ ਦੀ ਵਿਰੋਧਤਾ ਕੀਤੀ। ਹੋ ਰਹੀ ਵੱਡੀ ਗੜਬੜ ਦੇ ਦਬਾਅ ਕਾਰਨ ਉਹਨਾ ਨੂੰ ਅਜੇ ਵੀ ਆਪਣੀਆਂ ਮੰਗਾਂ ਮੰਗੀ ਜਾਣ ਦਾ ਯਕੀਨ ਸੀ। ਸ਼ਾਮ ਲੱਗਭੱਗ 6 ਵਜੇ ਉਹਨਾਂ ਕੋਲ ਪੁੱਜੇ ਪਟੇਲ ਦੇ ਖ਼ਤ ਨੇ ਸਾਰੀਆਂ ਆਸਾਂ ਮਿੱਟੀ ਵਿੱਚ ਮਿਲਾ ਦਿੱਤੀਆਂ। ਖ਼ਤ ਵਿੱਚ ਸੁਨੇਹਾ ਸੀ ਕਿ 'ਹੁਣ ਦੇ ਬਣ ਗਏ ਬਦਕਿਸਮਤੀ ਵਾਲੇ ਹਾਲਾਤ ਵਿੱਚ, ਕਾਂਗਰਸ ਦੀ ਜਹਾਜ਼ੀਆਂ ਨੂੰ ਇਹੀ ਸਲਾਹ ਹੈ ਕਿ ਉਹ ਹਥਿਆਰ ਸੁੱਟ ਦੇਣ ਅਤੇ ਉਸ ਆਤਮ-ਸਮਰਪਣ ਦੀ ਰਸਮ ਦੀ ਪਾਲਣਾ ਕਰਨ ਜਿਸ ਬਾਰੇ ਉਹਨਾਂ ਨੂੰ



Sri Satguru Jagjit Singh Ji eLibrary NamdhariElibrary@gmail.com

ਕਿਹਾ ਗਿਆ ਹੈ। ਕਾਂਗਰਸ ਆਪਣਾ ਹਰ ਪੱਧਰ ਦਾ ਯਤਨ ਕਰੇਗੀ ਕਿ ਕਿਸੇ ਵੀ ਜਹਾਜ਼ੀ ਨੂੰ ਸਜ਼ਾ ਨਾ ਦਿੱਤੀ ਜਾਵੇ ਅਤੇ ਛੇਤੀ ਤੋਂ ਛੇਤੀ ਉਹਨਾ ਦੀਆਂ ਜਾਇਜ਼ ਮੰਗਾ ਮੰਨ ਲਈਆਂ ਜਾਣ।'

ਜਹਾਜ਼ੀਆਂ ਦਾ ਮਨ ਅਜੇ ਵੀ ਆਤਮ-ਸਮਰਪਣ ਲਈ ਨਹੀਂ ਸੀ ਮੰਨ ਰਿਹਾ। ਇਸੇ ਲਈ ਮੁਸਲਿਮ ਜਹਾਜ਼ੀਆ ਨੇ ਮੁਸਲਿਮ ਲੀਗ ਦੇ ਸੁਨੇਹੇ ਬਾਰੇ ਪੁੱਛਿਆ। ਸ਼ਾਇਦ ਲੀਗ ਉਹਨਾ ਦੇ ਵਧੇਰੇ ਹੱਕ ਵਿੱਚ ਹੋਵੇ। ਉਦੋਂ ਤੱਕ ਲੀਗ ਦਾ ਕੋਈ ਬਿਆਨ ਜਾਂ ਸੁਨੇਹਾ ਨਹੀਂ ਸੀ ਆਇਆ। ਸੁਬਰਤਾ ਬੈਨਰਜੀ ਲਿਖਦਾ ਹੈ, " ਇਸ ਪਲ (ਅੱਧੀ ਰਾਤ ਤੋਂ ਬਾਅਦ 2.30 ਵਜੇ) ਇੱਕ ਜਹਾਜੀ ਸੁਨੇਹਾ ਲੈ ਕੇ ਆਇਆ। 'ਦ ਫਰੀ ਪ੍ਰੈਸ ਜਰਨਲ' ਤੋਂ ਫੋਨ ਕਰਕੇ ਦੱਸਿਆ ਗਿਆ ਸੀ ਕਿ ਕਲਕੱਤੇ ਤੋਂ ਇੱਕ ਬਿਆਨ ਜਾਰੀ ਕਰਕੇ ਮਿਸਟਰ ਜਿਨਾਹ ਨੇ ਜਹਾਜ਼ੀਆਂ ਨਾਲ ਆਪਣੀ ਹਮਦਰਦੀ ਪ੍ਰਗਟ ਕੀਤੀ ਹੈ। ਜਹਾਜ਼ੀਆਂ ਦੇ ਮਨ ਵਿੱਚ ਫਿਰ ਆਸ ਜਾਗੀ। ਪਰ ਇਹ ਆਸ ਛਿਣਭੰਗਰੀ ਨਿੱਕਲੀ। ਜਿਨਾਹ ਨੇ ਵੀ ਉਹਨਾਂ ਨੂੰ ਤੁਰੰਤ ਹੜਤਾਲ ਖਤਮ ਕਰ ਦੇਣ ਲਈ ਕਿਹਾ ਸੀ।51

ਹੁਣ ਆਤਮ-ਸਮਰਪਣ ਤੋਂ ਬਿਨਾ ਕੋਈ ਚਾਰਾ ਨਹੀਂ ਸੀ। ਸਾਰੇ ਬੇੜਿਆ ਤੇ ਅੱਡਿਆਂ ਤੋਂ ਦਿਲਾਵਾ ਨੇਵੀ ਅਧਿਕਾਰੀਆਂ ਨੂੰ ਵੀ ਸੁਨੇਹੇ ਭੇਜ ਦਿੱਤੇ ਗਏ। ਬੇੜਿਆਂ ਉੱਤੇ ਕਾਲੇ ਝੰਡੇ ਝੁਲਾ ਦਿੱਤੇ ਗਏ। ਕੇਂਦਰੀ ਹੜਤਾਲ ਕਮੇਟੀ ਵੱਲੋਂ ਇੱਕ ਆਖਰੀ ਸੁਨੇਹਾ ਹਿੰਦੁਸਤਾਨ ਦੇ ਸਾਰੇ ਲੋਕਾਂ, ਖਾਸ ਕਰ ਬੰਬਈ ਦੇ ਸ਼ਹਿਰੀਆਂ ਲਈ ਭੇਜਿਆ ਗਿਆ। ਇਸ ਵਿੱਚ ਕਿਹਾ ਗਿਆ ਕਿ ਉਹ ਸਰਦਾਰ ਪਟੇਲ ਨਾਲ ਗੱਲਬਾਤ ਅਤੇ ਮਿਸਟਰ ਜਿਨਾਹ ਦੇ ਬਿਆਨ ਨੂੰ ਧਿਆਨ ਵਿੱਚ ਰੱਖ ਕੇ ਆਤਮ-ਸਮਰਪਣ ਕਰ ਰਹੇ ਹਨ। ਪਰ ਕਮੇਟੀ ਨੇ ਇਹ ਵੀ ਯਾਦ ਕਰਵਾਇਆ ਕਿ ਜੇਕਰ ਕਿਸੇ ਇੱਕ ਜਹਾਜ਼ੀ ਨੂੰ ਵੀ ਸਜ਼ਾ ਦਿੱਤੀ ਗਈ ਤਾਂ ਜਹਾਜ਼ੀ ਫਿਰ ਤੋਂ ਹੜਤਾਲ ਕਰਨ ਤੋਂ ਨਹੀਂ ਝਿਜਕਣਗੇ। ਕਮੇਟੀ ਨੇ ਸੈਂਕੜੇ ਬੇਗੁਨਾਹ ਲੋਕਾਂ ਦੇ ਬਰਤਾਨਵੀ ਮਿਲੀਟਰੀ ਹੱਥੋਂ ਮਰਨ ਉੱਤੇ ਅਫਸੋਸ ਪ੍ਰਗਟ ਕੀਤਾ। ਪੱਤਰ ਦੇ ਆਖਰੀ ਸ਼ਬਦ ਇਤਿਹਾਸਕ ਮਹੱਤਵ ਵਾਲੇ ਹਨ, "ਸਾਡੀ ਹੜਤਾਲ ਸਾਡੇ ਮੁਲਕ ਦੇ ਜੀਵਨ ਦੀ ਇਤਿਹਾਸਕ ਘਟਨਾ ਹੈ। ਪਹਿਲੀ ਵਾਰ ਇੱਕ ਸਾਂਝੇ ਕਾਜ ਲਈ ਫੌਜੀਆਂ ਅਤੇ ਆਮ ਲੋਕਾਂ ਦਾ ਖੂਨ ਵਿਹੱਠਿਆਂ ਡੁੱਲ੍ਹਿ ਆ ਹੈ। ਅਸੀਂ ਫੌਜ ਵਾਲੇ ਇਸ ਗੱਲ ਨੂੰ ਕਦੇ ਨਹੀਂ ਭੁੱਲਾਂਗੇ। ਅਸੀਂ ਜਾਣਦੇ ਹਾਂ ਕਿ ਤੁਸੀਂ, ਸਾਡੇ ਭੈਣ-ਭਰਾ ਵੀ ਇਹ ਗੱਲ ਨਹੀਂ ਭੁੱਲੋਗੇ। ਸਾਡੇ ਮਹਾਨ ਲੋਕ ਅਮਰ ਰਹਿਣ। ਜੈ ਹਿੰਦ।" 52

**ਵਾਅਦਾ-ਖ਼ਿਲਾਫ਼ੀ ਤੇ ਵਿਸ਼ਵਾਸਘਾਤ**

23 ਫਰਵਰੀ 1946 ਵਾਲੇ ਦਿਨ ਜਹਾਜ਼ੀਆਂ ਨੇ ਆਤਮ-ਸਮਰਪਣ ਕੀਤਾ, ਹਾਲਾਂ ਕਿ ਉਸ ਦਿਨ ਵੀ ਬੰਬਈ ਦੇ ਲੋਕ ਸੜਕਾਂ ਉੱਤੇ ਨਿੱਕਲੇ ਹੋਏ ਸਨ। ਸਾੜ ਫੂਕ ਜਾਰੀ ਸੀ। ਉਹਨਾਂ ਲਈ ਇਹ ਖਬਰ ਹੈਰਾਨੀਜਨਕ ਤੇ ਦਿਲ ਤੋੜਨ ਵਾਲੀ ਸੀ। ਸਾਰੇ ਵਾਅਦਿਆਂ ਤੋਂ ਮੁੱਕਰਦਿਆਂ 48 ਘੰਟਿਆਂ ਦੇ ਅੰਦਰ ਅੰਦਰ ਹੜਤਾਲ ਵਿੱਚ ਹਿੱਸਾ ਲੈਣ ਵਾਲੇ ਹਰੇਕ ਜਹਾਜ਼ੀ ਨੂੰ ਗ੍ਰਿਫਤਾਰ ਕਰ ਲਿਆ ਗਿਆ। ਕੇਂਦਰੀ ਹੜਤਾਲ ਕਮੇਟੀ ਦੇ ਮੈਂਬਰਾਂ ਨੂੰ



Sri Satguru Jagjit Singh Ji eLibrary NamdhariElibrary@gmail.com

ਗ੍ਰਿਫਤਾਰ ਕਰਕੇ ਨਜ਼ਰਬੰਦੀ ਕੈਂਪਾਂ ਵਿੱਚ ਬੰਦ ਕਰ ਦਿੱਤਾ ਗਿਆ। ਉਸੇ ਦਿਨ ਰੇਡੀਓ ਉੱਤੋਂ ਬੋਲਦਿਆਂ ਫੀਲਡ ਮਾਰਸ਼ਲ ਔਚਿਨਲੈਕ ਨੇ ਕਿਹਾ ਕਿ ਜਹਾਜ਼ੀਆਂ ਨੂੰ ਸਾਂਝੀ ਸਜ਼ਾ ਨਹੀਂ ਦਿੱਤੀ ਜਾਵੇਗੀ ਪਰ ਵਿਅਕਤੀਆਂ ਨੂੰ ਦੰਡ ਦਿੱਤਾ ਜਾਵੇਗਾ। ਜਿੱਥੇ ਸਜ਼ਾ ਦੇਣੀ ਬਣਦੀ ਹੈ, ਜੇ ਉੱਥੇ ਨਾ ਦਿੱਤੀ ਗਈ ਤਾਂ ਮਤਲਬ ਹੋਵੇਗਾ ਅਸੀਂ ਹੁਕਮ ਅਦੂਲੀ ਲਈ ਇਨਾਮ ਦੇ ਰਹੇ ਹਾਂ। 'ਦ ਫਰੀ ਪ੍ਰੈਸ ਜਰਨਲ' ਨੇ ਸੁਰਖੀ ਲਾਈ: 'ਕਮਾਂਡਰ ਇਨ ਚੀਫ ਵੱਲੋਂ ਹਿੰਦ ਨਾਲ ਵਿਸ਼ਵਾਸਘਾਤ, ਔਚਿਨਲੈਕ ਆਪਣੇ ਦਿੱਤੇ ਭਰੋਸੇ ਤੋਂ ਮੁੱਕਰਿਆ'।53

ਕੇਂਦਰੀ ਅਸੈਂਬਲੀ ਦੀ ਖਾਸ ਬੈਠਕ ਵਿੱਚ ਅਰੁਣਾ ਆਸਿਫ ਅਲੀ ਦਾ ਨੇਵੀ ਦੀ ਹੜਤਾਲ ਉੱਤੇ ਚਰਚਾ ਲਈ ਪੇਸ਼ ਕੀਤਾ ਕੰਮ ਰੋਕੂ ਮਤਾ 40 ਦੇ ਮੁਕਾਬਲੇ 70 ਵੋਟਾਂ ਨਾਲ ਪਾਸ ਹੋਇਆ। ਮੀਨੂੰ ਮਸਾਨੀ ਨੇ ਮਤੇ ਬਾਰੇ ਬੋਲਦਿਆਂ ਸਵਾਲ ਕੀਤਾ, "ਬੰਬਈ ਦੇ ਅਵਾਮ ਨੇ ਇੱਕ ਮੱਤ ਹੋ ਕੇ ਵਿਦਰੋਹੀਆਂ ਦਾ ਸਾਥ ਕਿਉਂ ਦਿੱਤਾ ? ਇਸ ਲਈ ਕਿਉਂ ਕਿ ਅਨੁਸ਼ਾਸਨ ਦੇ ਹਿੰਦੁਸਤਾਨੀ ਅਤੇ ਬਰਤਾਨਵੀ ਸੰਕਲਪ ਵੱਖੋ ਵੱਖਰੇ ਹਨ। ਅਸੀਂ ਤੁਹਾਡੀ ਹਕੂਮਤ ਦੇ ਨੈਤਿਕ ਅਧਾਰ ਨੂੰ ਸਵੀਕਾਰ ਨਹੀਂ ਕਰਦੇ। ਤੁਹਾਡਾ ਕਾਨੂੰਨ ਸਾਡੇ ਲਈ ਕਾਨੂੰਨ ਨਹੀਂ ਹੈ ਕਿਉਂ ਕਿ ਇਸ ਦਾ ਅਧਾਰ ਅਵਾਮ ਦੀ ਸਹਿਮਤੀ ਨਹੀਂ ਹੈ।"54

ਜਹਾਜ਼ੀਆਂ ਨੇ ਹੜਤਾਲ ਦੌਰਾਨ ਪੂਰੇ ਅਨੁਸ਼ਾਸਨ ਦਾ ਪਾਲਣ ਕੀਤਾ ਸੀ। ਕੁਸੁਮ ਨਾਇਰ ਨੇ ਆਪਣੀ ਕਿਤਾਬ55 ਵਿੱਚ ਲਿਖਿਆ ਕਿ, "ਹਰੇਕ ਚੀਜ਼ ਆਪਣੀ ਜਗ੍ਹਾ ਟਿਕਾਣੇ ਉੱਤੇ ਸੀ। ਇਕੱਲੇ 'ਕਾਸਲ ਬੈਰੇਕਸ' ਵਿੱਚ ਹੀ 80,000 ਰੁਪਏ ਨਕਦ ਸਨ। ਇਸ ਵਿੱਚੋਂ ਇੱਕ ਆਨਾ ਵੀ ਗੁੰਮ ਨਹੀਂ ਸੀ ਹੋਇਆ। ਹਰ ਥਾਂ ਕੁਝ ਨਾ ਕੁਝ ਅਜਿਹਾ ਸੀ ਜਿਸ ਦੀ ਤੋੜ ਭੰਨ ਕੀਤੀ ਜਾ ਸਕਦੀ ਸੀ ਜਾਂ ਜਿਸ ਨੂੰ ਬਰਬਾਦ ਕੀਤਾ ਜਾ ਸਕਦਾ ਸੀ। ਪਰ ਕਿਸੇ ਨੇ ਕਿਸੇ ਚੀਜ਼ ਨੂੰ ਨਹੀਂ ਸੀ ਛੂਹਿਆ।"

ਬੰਬਈ ਵਿੱਚ ਆਤਮ-ਸਮਰਪਣ ਦੇ 10 ਘੰਟਿਆਂ ਦੇ ਅੰਦਰ 396 ਜਹਾਜ਼ੀਆਂ ਨੂੰ ਗ੍ਰਿਫਤਾਰ ਕੀਤਾ ਗਿਆ। ਕੇਂਦਰੀ ਹੜਤਾਲ ਕਮੇਟੀ ਦੇ ਮੈਂਬਰਾਂ ਨਾਲ ਖਾਸ ਤੌਰ ਤੇ ਬੁਰਾ ਸਲੂਕ ਕੀਤਾ ਗਿਆ। ਖਾਨ, ਮਦਨ ਸਿੰਘ ਸਮੇਤ ਉਹਨਾਂ ਨੂੰ ਮੁਜ਼ਰਮਾਂ ਰੂਪ ਵਿੱਚ ਬੰਬਈ ਦੇ ਉੱਤਰ-ਪੂਰਬ ਵਿੱਚ ਮੁਲੰਦ ਕੈਂਪ ਵਿੱਚ ਰੱਖਿਆ ਗਿਆ। ਇਸ ਕੈਂਪ ਦੇ ਹਾਲਾਤ ਬੇਹੱਦ ਅਣਮਨੁੱਖੀ ਸਨ। ਉਹਨਾਂ ਨੂੰ ਕੁੱਟਿਆ ਜਾਂਦਾ ਸੀ ਤੇ ਭੋਜਨ-ਪਾਣੀ ਤੋਂ ਵੀ ਮਹਿਰੂਮ ਕਰ ਦਿੱਤਾ ਗਿਆ ਸੀ। ਕਈਆਂ ਨੂੰ ਬਿਮਾਰ ਹੋ ਜਾਣ ਕਾਰਨ ਹਸਪਤਾਲ ਭਰਤੀ ਕਰਵਾਉਣਾ ਪਿਆ। ਇਸ ਦੇ ਬਾਵਜੂਦ ਇਹ ਇੰਨਾ ਜ਼ਿਗਰ ਹੌਸਲੇ ਵਿੱਚ ਰਹੇ। ਉਹਨਾ ਦਾ ਬਾਹਰਲੇ ਜਹਾਜ਼ੀਆਂ ਨਾਲ ਵੀ ਸੰਪਰਕ ਬਣਿਆ ਹੋਇਆ ਸੀ। ਉਹਨਾਂ ਨੂੰ ਪਤਾ ਲੱਗਾ ਕਿ ਬਾਹਰਲੇ ਜਹਾਜ਼ੀ ਆਪਣੇ ਸਾਥੀਆਂ ਨੂੰ ਨਜ਼ਰਬੰਦੀ ਕੈਂਪਾਂ ਵਿੱਚ ਰੱਖਣ ਵਿਰੁੱਧ ਫਿਰ ਤੋਂ ਹੜਤਾਲ ਕਰਨ ਬਾਰੇ ਸੋਚ ਰਹੇ ਹਨ। ਉਹਨਾਂ ਨੇ ਇਸ ਹਾਲਾਤ ਵਿੱਚ ਫਿਰ ਹੜਤਾਲ ਦਾ ਵਿਰੋਧ ਕਰਦਿਆਂ ਖਤ ਲਿਖਿਆ। ਇਸ ਖ਼ਤ ਵਿੱਚ ਉਹਨਾਂ ਨੇ ਜਹਾਜ਼ੀਆਂ ਨੂੰ ਉਸ ਢੁਕਵੇਂ ਸਮੇਂ ਦੀ ਉਡੀਕ ਕਰਨ ਲਈ ਕਿਹਾ ਜਦੋਂ ਉਹ ਪੂਰੇ ਮੁਲਕ ਦਾ ਧਿਆਨ ਆਪਣੇ ਵੱਲ ਖਿੱਚਣ ਵਿੱਚ ਕਾਮਯਾਬ ਹੋ ਸਕਦੇ ਹੋਣ।56



Sri Satguru Jagjit Singh Ji eLibrary NamdhariElibrary@gmail.com

ਪਰ ਬਾਹਰਲੇ ਜਹਾਜ਼ੀਆਂ ਨੂੰ ਅਜੇ ਹੜਤਾਲ ਨਾ ਕਰਨ ਦੀ ਦਿੱਤੀ ਸਲਾਹ ਦੇ ਬਾਵਜੂਦ ਉਹਨਾਂ ਦੇ ਆਪਣੇ ਨਜ਼ਰਬੰਦੀ ਕੈਂਪ ਵਿੱਚ ਇੱਕ ਵਾਰ ਫਿਰ ਬਦਸਲੂਕੀ ਤੇ ਭੈੜੇ ਖਾਣੇ ਦਾ ਮੁੱਦਾ ਉੱਠ ਖਲੋਤਾ। ਉਹਨਾਂ 12 ਮਾਰਚ ਨੂੰ ਭੁੱਖ ਹੜਤਾਲ ਕਰ ਦਿੱਤੀ। 'ਫਰੀ ਪ੍ਰੈੱਸ ਜਰਨਲ' ਨੇ ਫਰੰਟ ਸਫ਼ੇ ਤੇ ਇਸ ਦੀ ਸਟੋਰੀ ਛਾਪੀ। ਕੈਂਪ ਵਿਚਲੇ ਸਾਰੇ 396 ਜਹਾਜ਼ੀਆਂ ਨੇ ਹੜਤਾਲ ਕੀਤੀ ਸੀ। ਅਖਬਾਰ ਨੇ ਇਹ ਵੀ ਲਿਖਿਆ ਕਿ ਦੋ ਹਿੰਦੁਸਤਾਨੀ ਲੈਫਟੀਨੈਂਟ ਸਿੰਘ ਤੇ ਲੈਫਟੀਨੈਂਟ ਸੱਈਅਦ ਹੜਤਾਲ ਤੋੜਨ ਦੀ ਹਰ ਕੋਸ਼ਿਸ਼ ਕਰ ਰਹੇ ਸਨ।[57] 13 ਮਾਰਚ ਨੂੰ ਉਹਨਾਂ ਤੋਂ ਮੰਗਾਂ ਦੀ ਸੂਚੀ ਲਈ ਗਈ ਪਰ ਕਿਸੇ ਨੂੰ ਪੂਰਾ ਕਰਨ ਵੱਲ ਧਿਆਨ ਨਾ ਦਿੱਤਾ ਗਿਆ। ਇਸ ਦੇ ਉਲਟ ਜਹਾਜ਼ੀਆਂ ਦੀ ਏਕਤਾ ਤੋੜਨ ਲਈ ਫਿਲਮ ਦਿਖਾਉਣ ਜਿਹੇ ਹਰਬੇ ਵਰਤੇ ਗਏ। ਅਸਲਮ ਨਾਂ ਦੇ ਜਹਾਜ਼ੀ ਨੇ ਗੁੱਸੇ ਵਿੱਚ ਆ ਕੇ ਫਿਲਮ ਸਕਰੀਨ ਪਾੜ ਦਿੱਤੀ। ਹੁਣ ਅੰਗਰੇਜ਼ਾਂ ਨੇ ਰਿੰਗ ਲੀਡਰਾਂ ਨੂੰ ਇੱਥੋਂ ਕੱਢ ਕੇ ਵੱਖਰੇ ਕੈਂਪ ਵਿੱਚ ਰੱਖਣ ਦਾ ਫੈਸਲਾ ਕੀਤਾ। ਉਹਨਾਂ ਨੂੰ ਬੇਨਟ ਦੀ ਨੋਕ ਉੱਤੇ ਲਾਰੀ ਵਿੱਚ ਬਿਠਾਇਆ ਗਿਆ। ਜਹਾਜ਼ੀ ਭੜਕ ਉੱਠੇ। ਮਰਹੱਟੇ ਗਾਰਡਾਂ ਨੇ ਉਹਨਾਂ ਉੱਤੇ ਗੋਲੀ ਚਲਾਉਣ ਤੋਂ ਇਨਕਾਰ ਕਰ ਦਿੱਤਾ। ਗੋਰੇ ਗਾਰਡਾਂ ਦੀਆਂ ਗੋਲੀਆਂ ਨਾਲ ਕੁਝ ਜਹਾਜ਼ੀ ਜ਼ਖਮੀ ਹੋਏ ਜਿਹਨਾਂ ਨੂੰ ਹਸਪਤਾਲ ਵਿੱਚ ਭਰਤੀ ਕਰਵਾਉਣਾ ਪਿਆ। ਪਰ ਇਹ ਉਹਨਾਂ ਦੀ ਸਮੂਹਕ ਹੁਕਮ-ਅਦੂਲੀ ਦੀ ਆਖਰੀ ਘਟਨਾ ਸੀ।

ਹੁਣ 30 ਮੁੱਖ ਰਿੰਗ ਲੀਡਰਾਂ ਨੂੰ ਕਲਿਆਣ ਦੇ ਵੱਖਰੇ ਕੈਂਪ ਵਿੱਚ ਰੱਖਿਆ ਗਿਆ। ਕੈਂਪ ਨੂੰ ਹੁਣ ਅੱਗਿਉਂ ਇਸ ਤਰ੍ਹਾਂ ਵੰਡ ਦਿੱਤਾ ਗਿਆ ਕਿ 6 ਤੋਂ 7 ਜਹਾਜ਼ੀ ਹੀ ਇੱਕ ਵੇਲੇ ਇਕੱਠੇ ਹੋ ਸਕਦੇ ਸਨ। ਇਸ ਹਾਲਾਤ ਵਿੱਚ ਵਧੇਰੇ ਜਹਾਜ਼ੀ ਹਿੰਮਤ ਹਾਰ ਬੈਠੇ। ਅਖੀਰ 20 ਕੁ ਹੀ ਭੁੱਖ ਹੜਤਾਲੀ ਬਚੇ। ਉਹਨਾਂ ਵਿੱਚੋਂ ਦੋ ਦੀ ਹਾਲਤ ਗੰਭੀਰ ਹੋ ਗਈ। ਉਹਨਾਂ ਨੂੰ ਕਲਿਆਣ ਕੈਂਪ ਵਿੱਚ ਰਿੰਗ ਲੀਡਰਾਂ ਨਾਲ ਮਿਲਵਾਇਆ ਗਿਆ। ਉਹ ਦੋਵੇਂ ਭੁੱਖ-ਹੜਤਾਲ ਖਤਮ ਕਰਨ ਦਾ ਸੁਨੇਹਾ ਲੈ ਕੇ ਵਾਪਸ ਆਏ। 16 ਮਾਰਚ ਨੂੰ ਇਹ ਭੁੱਖ ਹੜਤਾਲ ਖਤਮ ਹੋਈ। ਇਸ ਭੁੱਖ-ਹੜਤਾਲ ਦੌਰਾਨ ਵੀ ਹੜਤਾਲੀਆਂ ਨੇ ਰਾਸ਼ਟਰੀ ਨੇਤਾਵਾਂ ਨੂੰ ਮਿਲਣ ਦੀ ਮੰਗ ਰੱਖੀ ਸੀ। ਉਹਨਾਂ ਨੇ ਉਹਨਾਂ ਦੇ ਵਾਅਦਿਆਂ ਅਨੁਸਾਰ ਹੀ ਆਤਮ-ਸਮਰਪਣ ਕੀਤਾ ਸੀ। ਪਰ ਕੋਈ ਨੇਤਾ ਉਹਨਾਂ ਕੋਲ ਨਾ ਆਇਆ। ਉਹਨਾਂ ਨੂੰ ਅਧਿਕਾਰੀਆਂ ਨੇ ਸਿਰਫ਼ ਅਖਬਾਰਾਂ ਵਿੱਚ ਛਪੇ ਬਿਆਨ ਦਿਖਾਏ ਜਿਹਨਾਂ ਵਿੱਚ ਉਹਨਾਂ ਹਕੂਮਤ ਨੂੰ ਜਹਾਜ਼ੀਆਂ ਬਾਰੇ ਉਦਾਰ ਹੋ ਕੇ ਸੋਚਣ ਦੀ ਅਪੀਲ ਕੀਤੀ ਸੀ।[58]

ਇਸ ਹੜਤਾਲ ਦੀਆਂ ਖਬਰਾਂ ਤੋਂ ਬਰਤਾਨਵੀ ਹਕੂਮਤ ਏਨਾ ਪ੍ਰੇਸ਼ਾਨ ਹੋਈ ਕਿ ਹੋਮ ਸੈਕਟਰੀ ਪੁਲਿਟੀਕਲ ਨੇ 'ਫਰੀ ਪ੍ਰੈੱਸ ਜਰਨਲ', 'ਬਲਿਟਜ਼'ਤੇ 'ਮੌਰਨਿੰਗ ਸਟੈਂਡਰਡ' ਦੇ ਸੰਪਾਦਕਾਂ ਨੂੰ ਮੀਟਿੰਗ ਬੁਲਾ ਕੇ ਚੇਤਾਵਨੀ ਦਿੱਤੀ। ਅਖੀਰ ਪੜਤਾਲੀਆ ਬੋਰਡ ਬਣਾ ਕੇ ਇਹਨਾਂ ਸਾਰੇ ਜਹਾਜ਼ੀਆਂ ਨੂੰ ਨੇਵੀ ਵਿੱਚੋਂ ਕੱਢ ਦਿੱਤਾ ਗਿਆ। 5 ਅਪ੍ਰੈਲ ਨੂੰ ਜਹਾਜ਼ੀਆਂ ਦੇ ਪਹਿਲੇ ਬੈਚ ਨੂੰ ਅਨਿਸ਼ਚਿਤ ਭਵਿੱਖ ਦਾ ਸਾਹਮਣਾ ਕਰਨ ਲਈ ਮੁਲੰਡ ਕੈਂਪ ਤੋਂ ਬਾਹਰ ਲਿਜਾਇਆ ਗਿਆ।



Sri Satguru Jagjit Singh Ji eLibrary NamdhariElibrary@gmail.com

ਜਹਾਜ਼ੀਆਂ ਨੂੰ ਕੱਢਣ ਦਾ ਤਰੀਕਾ ਵੀ ਬੇਹੱਦ ਅਪਮਾਨਜਨਕ ਸੀ। ਇਕੱਲੇ ਇਕੱਲੇ ਤੋਂ ਫਾਰਮ ਭਰਵਾ ਕੇ ਉਸ ਦਾ ਦੋਸ਼ ਦੱਸਿਆ ਗਿਆ। ਉਹਨਾਂ ਨੂੰ ਨੌਕਰੀ ਲਈ "ਅਯੋਗ" ਠਹਿਰਾ ਦਿੱਤਾ ਗਿਆ ਸੀ। ਉਹਨਾਂ ਤੋਂ ਹਰੇਕ ਚੀਜ਼ ਲੈ ਲਈ ਗਈ। 6 ਸਾਲ ਪਹਿਲਾਂ ਜਾਰੀ ਹੋਈਆਂ ਕਿੱਟਾਂ ਵੀ ਵਾਪਸ ਕਰਨ ਲਈ ਕਿਹਾ ਗਿਆ। ਅਕਾਊਂਟ ਦਫ਼ਤਰ ਨੇ ਉਹਨਾਂ ਨੂੰ ਦੱਸਿਆ ਕਿ ਉਹਨਾਂ ਨੂੰ ਮਿਲਣ ਵਾਲੀ ਤਨਖਾਹ ਦਾ ਕੋਈ ਬਕਾਇਆ ਨਹੀਂ ਹੈ। ਉਹ ਕਿਸੇ ਕੋਲ ਅਪੀਲ ਜਾਂ ਸ਼ਿਕਾਇਤ ਨਹੀਂ ਸੀ ਕਰ ਸਕਦੇ। ਉਹਨਾਂ ਨੂੰ ਸਧਾਰਨ ਡਿਸਚਾਰਜ ਸਰਟੀਫਿਕੇਟ ਵੀ ਨਾ ਦਿੱਤਾ ਗਿਆ ਜਿਸ ਤੋਂ ਉਹ ਬਾਅਦ ਵਿੱਚ ਆਪਣੇ ਜਹਾਜ਼ੀ ਹੋਣ ਨੂੰ ਸਾਬਤ ਕਰ ਸਕਦੇ। ਫਿਰ ਜਬਰਦਸਤੀ ਉਹਨਾਂ ਨੂੰ ਰੇਲਵੇ ਸਟੇਸ਼ਨ ਪਹੁੰਚਾਇਆ ਗਿਆ ਜਿੱਥੇ ਤੀਸਰੇ ਦਰਜੇ ਦੀ ਇੱਕ ਪਾਸਜ਼ ਟਿਕਟ ਉਹਨਾਂ ਦੀ ਜੇਬ ਵਿੱਚ ਪਾ ਕੇ ਗੱਡੀ ਚੜ੍ਹਾ ਦਿੱਤਾ ਗਿਆ। ਇਸ ਗੱਡੀ ਨੇ ਉਹਨਾਂ ਨੂੰ ਗੁੰਮਨਾਮੀ ਦੇ ਸਫ਼ਰ ਉੱਤੇ ਲੈ ਜਾਣਾ ਸੀ। ਇਸ ਤਰ੍ਹਾਂ ਕਈ ਵਰ੍ਹੇ ਅੰਗਰੇਜ਼ਾਂ ਦੀ ਫੌਜ ਵਿੱਚ ਲੜਨ ਵਾਲੇ ਸਿਪਾਹੀਆਂ ਨੂੰ ਭੁੱਖਣ-ਭਾਣੇ, ਖਾਲੀ ਜੇਬ ਘਰਾਂ ਨੂੰ ਤੋਰ ਦਿੱਤਾ ਗਿਆ।59 ਉਹਨਾਂ ਦੀ ਅਜਿਹੀ ਵਿਦਾਈ ਕਾਰਨ ਹੀ ਉਹਨਾਂ ਨੂੰ ਇਤਿਹਾਸ ਦੇ ਪੰਨਿਆਂ ਵਿੱਚੋਂ ਕੱਢ ਦੇਣਾ ਸੌਖਾ ਹੋ ਗਿਆ।

ਆਤਮ-ਸਮਰਪਣ ਪਿੱਛੋਂ ਕਾਂਗਰਸ ਤੇ ਮੁਸਲਿਮ ਲੀਗ ਦੋਹਾਂ ਨੇ ਜਹਾਜ਼ੀਆਂ ਨੂੰ ਵਿਸਾਰ ਦਿੱਤਾ। ਕਿਸੇ ਨੇ ਵੀ ਜਹਾਜ਼ੀਆਂ ਨਾਲ ਹੋਏ ਇਸ ਸਲੂਕ ਦਾ ਵਿਰੋਧ ਨਾ ਕੀਤਾ। ਜਹਾਜ਼ੀਆਂ ਦੀ ਗੁਮਨਾਮੀ ਦੇ ਹਨੇਰੇ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਕੇਂਦਰੀ ਹੜਤਾਲ ਕਮੇਟੀ ਦੇ ਪ੍ਰਧਾਨ ਐੱਮ. ਐੱਸ ਖਾਨ ਦੇ ਬਾਅਦ ਦੇ ਜੀਵਨ ਬਾਰੇ ਵੀ ਅਜੇ ਤੱਕ ਕੁਝ ਪਤਾ ਨਹੀਂ ਲੱਗ ਸਕਿਆ। '1946 ਲਾਸਟ ਵਾਰ ਆਫ਼ ਇੰਡੀਪੈਂਡੈਂਸ' ਦਾ ਲੇਖਕ ਪ੍ਰਮੋਦ ਕਪੂਰ ਪੈੜਾਂ ਨੱਪਦਾ ਸਿਰਫ਼ ਇਹ ਜਾਣ ਸਕਿਆ ਹੈ ਕਿ ਉਹ 1947 ਵਿੱਚ ਪਾਕਿਸਤਾਨ ਚਲਾ ਗਿਆ ਸੀ। ਉਸ ਨੂੰ ਲੱਭਣ ਦੀ ਮੁਸ਼ਕਿਲ ਬਾਰੇ ਪਾਕਿਸਤਾਨ ਦੇ ਰਿਟਾਇਰਡ ਐਡਮਿਰਲ ਮੀਆਂ ਜ਼ਹੀਰ ਸ਼ਾਹ ਨੇ ਉਸ ਨੂੰ ਦੱਸਿਆ ਕਿ ਉਹ ਮੁੜ ਫੌਜ ਵਿੱਚ ਭਰਤੀ ਨਹੀਂ ਹੋਇਆ ਹੋਵੇਗਾ। ਕਾਇਦੇ-ਆਜ਼ਮ ਨੇ ਨੇਵੀ ਵਿੱਚੋਂ ਕੱਢੇ ਜਹਾਜ਼ੀਆਂ ਨੂੰ ਦੁਬਾਰਾ ਭਰਤੀ ਕਰਨ ਤੋਂ ਇਨਕਾਰ ਕਰ ਦਿੱਤਾ ਸੀ।60

ਇਸੇ ਤਰ੍ਹਾਂ ਬੀ. ਸੀ. ਦੱਤ ਨੇ ਆਪਣੀ ਕਿਤਾਬ ਵਿੱਚ ਜ਼ਿਕਰ ਕੀਤਾ ਹੈ ਕਿ ਸਰਦਾਰ ਪਟੇਲ ਨੇ ਅਜ਼ਾਦ ਭਾਰਤ ਦੀ ਪਾਰਲੀਮੈਂਟ ਵਿੱਚ ਐਲਾਨ ਕੀਤਾ ਸੀ ਕਿ ਕੱਢੇ ਗਏ ਨੇਵੀ ਦੇ ਜਹਾਜ਼ੀਆਂ ਨੂੰ ਮੁੜ ਭਰਤੀ ਕਰ ਲਿਆ ਜਾਵੇਗਾ। ਪਰ ਜਦੋਂ ਜਹਾਜ਼ੀਆਂ ਨੇ ਅਧਿਕਾਰੀਆਂ ਨਾਲ ਸੰਪਰਕ ਕੀਤਾ ਤਾਂ ਉਹਨਾਂ ਦਾ ਜਵਾਬ ਅਸੀ, "ਨੇਵੀ ਅਖ਼ਬਾਰ ਦੀਆਂ ਸੁਰਖੀਆਂ ਆਸਰੇ ਨਹੀਂ ਚੱਲਦੀ।"61

ਇਸ ਤਰ੍ਹਾਂ ਨੇਵੀ ਦੇ ਇਹਨਾਂ ਬਹਾਦਰ ਜਹਾਜ਼ੀਆਂ ਦੀ ਵਾਰਤਾ ਦਾ ਦੁਖਦਾਈ ਅੰਤ ਹੋਇਆ। ਇਤਿਹਾਸ ਦੇ ਨਾਜ਼ੁਕ ਮੋੜ ਉੱਤੇ ਉਹਨਾਂ ਮਿਸਾਲੀ ਹਿੰਦੂ-ਮੁਸਲਿਮ ਏਕਤਾ ਸਾਕਾਰ ਕਰਕੇ ਦਿਖਾਈ। ਜੇਕਰ ਇਸ ਏਕਤਾ ਦੇ ਅਧਾਰ ਉੱਤੇ ਪੂਰੇ ਮੁਲਕ ਅੰਦਰ ਮਾਹੌਲ ਬਣਾਇਆ ਜਾ ਸਕਦਾ ਤਾਂ ਮੁਲਕ ਦੀ ਵੰਡ ਨੂੰ ਵੀ ਰੋਕਿਆ ਜਾ ਸਕਦਾ ਸੀ। ਪ੍ਰੰਤੂ ਇੰਝ



Sri Satguru Jagjit Singh Ji eLibrary NamdhariElibrary@gmail.com

ਜਾਪਦਾ ਹੈ ਕਿ 1946 ਤੱਕ ਕਾਂਗਰਸ ਅਤੇ ਲੀਗ ਦੇ ਨੇਤਾਵਾਂ ਲਈ ਮੁਲਕ ਦੀ ਏਕਤਾ ਤੋਂ ਵੱਧ, ਸੱਤਾ ਹਥਿਆਉਣਾ ਮੁੱਖ ਨਿਸ਼ਾਨਾ ਬਣ ਗਿਆ ਸੀ। ਇਸੇ ਲਈ ਉਹਨਾਂ ਨੇ ਇਹਨਾਂ ਜਹਾਜ਼ੀਆਂ ਨਾਲ ਵਿਸ਼ਵਾਸਘਾਤ ਕਰਨ ਤੋਂ ਵੀ ਝਿਜਕ ਨਹੀਂ ਦਿਖਾਈ, ਜੋ ਪੂਰੀ ਨੇਕੀ ਨੂੰ ਉਹਨਾਂ ਦੇ ਹੱਥ ਸੌਂਪ ਰਹੇ ਸਨ। ਉਹ ਆਪਣੇ ਜਮਾਤੀ ਹਿੱਤਾਂ ਤੋਂ ਹੀ ਸੋਚ ਰਹੇ ਸਨ। ਰਾਸ਼ਟਰਵਾਦ ਜਮਾਤਾਂ ਨੂੰ ਬਸਤੀਵਾਦੀਆਂ ਵਿਰੁੱਧ ਸੰਘਰਸ਼ ਲਈ ਇਕੱਠਾ ਕਰਦਾ ਹੈ। ਪਰ ਇਸ ਸੰਘਰਸ਼ ਪਿੱਛੋਂ ਜਮਾਤੀ ਵਿਰੋਧ ਨੰਗੇ-ਚਿੱਟੇ ਰੂਪ ਵਿੱਚ ਉਭਰਦੇ ਹਨ। ਬਣਨ ਵਾਲੀ ਨਵੀਂ ਹਾਕਮ ਜਮਾਤ ਆਪਣੀ ਸੱਤਾ ਲਈ ਉਸ ਜਮਾਤ ਦਾ ਦਮਨ ਸਵੀਕਾਰ ਕਰ ਲੈਂਦੀ ਹੈ, ਜਿਸ ਨੇ ਹੁਣ ਤੱਕ ਸੰਘਰਸ਼ ਵਿੱਚ ਉਸਦਾ ਮੁੱਖ ਹਥਿਆਰ ਬਣਕੇ ਸਾਥ ਦਿੱਤਾ ਸੀ। ਜਹਾਜ਼ੀਆਂ ਨੇ ਇਹ ਸਬਕ ਮਹਿੰਗੇ ਮੁੱਲ ਸਿੱਖਿਆ।

## ਨੋਟਿਸ ਤੇ ਹਵਾਲੇ—


1. Nehru, Netaji, Savarkar were nation builders: PM Modi in Independence Day speech, India Today Web 'Desk, New Delhi, August 15, 2022, UPDATED:August 15, 2022 10:17 IST, https://www.indiatoday.in/india/india-75/story/pm-modi-independence-day speech-red-fort-address-freedom-fighters-1988049-2022-08-15

2. https://vinaylal.wordpress.com/tag/ina-trial/ An Inconvenient Insurrection: The Royal Indian Navy Mutiny, 1946 Posted on February 23, 2018

3. ਭੰਡਾਲ, ਹਰਵਿੰਦਰ; 'ਅਜ਼ਾਦੀ ਦੀਆਂ ਲਹਿਰਾਂ ਤੇ- ਅਜ਼ਾਦ ਹਿੰਦ ਫੌਜ ਤੇ ਸੁਭਾਸ਼ ਚੰਦਰ ਬੋਸ', ਜਲੰਧਰ, ਦੇਸ਼ ਭਗਤ ਯਾਦਗਾਰ ਕਮੇਟੀ, 2012.

4. ਅਨੁਵਾਦਕ ਤੇ ਸੰਪਾਦਕ ਗੁਰਨਾਇਬ ਸਿੰਘ, 'ਅਜ਼ਾਦੀ ਦੀ ਆਤਮ ਕਥਾ ਬਰਤਾਨਵੀ ਫੌਜ ਦੇ ਬਾਗ਼ੀ ਮੇਜਰ ਜੈਪਾਲ ਸਿੰਘ ਦੀ ਮਰੋ ਜੀਵਨੀ', ਅੰਮ੍ਰਿਤਸਰ, ਰਵੀ ਸਾਹਿਤ ਪ੍ਰਕਾਸ਼ਨ,2004,ਪੰ. 107

5. Banerjee, Subrata, The RIN Strike, New Delhi: People's Publishing House, 1981, 128-139

6. B.C.Dutt, Mutiny of the Innocents, Bombay: Sindhu publications, 1971, pp 74-110

7. Ibid

8. ਅਨੁਵਾਦ ਲੇਖਕ

9. https://www.tribuneindia.com/2004/20040321/spectrum/main5.htm, Spectrum, Sunday, March 21, 2004, Total recall Witness to history, Interview of Madan Singh by H.J.S. Waraich

10. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.76





Sri Satguru Jagjit Singh Ji eLibrary NamdhariElibrary@gmail.com

11. Ibid, p 93

12. Ibid, p.76

13. Ibid, p. 93

14. Ibid, p.77

15. B.C.Dutt, Mutiny of the Innocents, Bombay: Sindhu publications, 1971, ਅਨੁਵਾਦ ਲੇਖਕ

16. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.81

17. https://www.tribuneindia.com/news/punjab/madan singh-%E2%80%94-the-man-who-led-last-mutiny-against-the-british-214044, The Tribune epaper, Friday, 9 September 2022 (''You write what you see, what you hear, and do what you know'.'') Punjabi translation by writer.

Ibid

19. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.88-89

20. Nair, Kusum, 'The Army of Occupation', Delhi, Padma Publications, 1946

21. https://www.tribuneindia.com/2004/20040321/spectrum/main5.htm, Spectrum, Sunday, March 21,

22. Banerjee, Subrata, The RIN Strike, New Delhi: People's Publishing House, 1981

23. ਪ੍ਰੋ. ਦਿਲਬੀਰ ਕੌਰ, ਡਾ. ਪਰੋਮ ਸਿੰਘ, ਆਜ਼ਾਦੀ ਦੀ ਪ੍ਰਾਪਤੀ ਦੇ ਸੰਘਰਸ਼ ਵਿਚ ਭਾਰਤੀ ਫੌਜੀਆਂ ਦੀ ਦੇਣ, ਜਲੰਧਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਅਕਤੂਬਰ 2011, ਪੰ. 90

24. Biswanath Bose, RIN Mutiny, New Delhi, Northern Book Centre, 1988, p. 23

25. Ibid, p.22

26. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.129

27. ਅਨੁਵਾਦਕ ਤੇ ਸੰਪਾਦਕ ਗੁਰਨਾਇਬ ਸਿੰਘ, 'ਅਜ਼ਾਦੀ ਦੀ ਆਤਮ ਕਥਾ ਬਰਤਾਨਵੀ ਫੌਜ ਦੇ ਬਾਗ਼ੀ ਮੇਜਰ ਜੈਪਾਲ ਸਿੰਘ ਦੀ ਸਵੈ ਜੀਵਨੀ', ਅੰਮ੍ਰਿਤਸਰ, ਰਵੀ ਸਾਹਿਤ ਪ੍ਰਕਾਸ਼ਨ,2004,ਪੰ. 103

28. Biswanath Bose, RIN Mutiny, New Delhi, Northern Book Centre, 1988, p. 29



Sri Satguru Jagjit Singh Ji eLibrary NamdhariElibrary@gmail.com

29. B.C.Dutt, Mutiny of the Innocents, Bombay: Sindhu publications, 1971

30. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.141

31. ਪ੍ਰੋ. ਦਿਲਬੀਰ ਕੌਰ, ਡਾ. ਪਰੇਮ ਸਿੰਘ, ਆਜ਼ਾਦੀ ਦੀ ਪ੍ਰਾਪਤੀ ਦੇ ਸੰਘਰਸ਼ ਵਿਚ ਭਾਰਤੀ ਫੌਜੀਆਂ ਦੀ ਦੇਣ, ਜਲੰਧਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਅਕਤੂਬਰ 2011, ਪੰ. 100

32. Kapoor, Pramod, '1945 Last War of Independence, Royal Indian Navy Mutiny', New Delhi, Lotus Collection Roli Books, 2022, p.146-147

33. Ibid, 148-149, 153

34. B.C.Dutt, Mutiny of the Innocents, Bombay: Sindhu publications, 1971

35. Biswanath Bose, RIN Mutiny, New Delhi, Northern Book Centre, 1988, p.35

36. Ibid, p. 30

37. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.163

38. B.C.Dutt, Mutiny of the Innocents, Bombay: Sindhu publications, 1971

39. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.170

40. Ibid, p.176

41. Original script is in English: 'Naval strike, tense, situation serious, climaxing to close, You alone can control and avoid tragedy. Request your immediate presence in Bombay'

42. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.199

43. Mian Zahir Shah, Bubbles of Water, Islamabad: PN Book Club, 2001

44. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.190

45. Ibid, p. 214

46. Ibid, p.216

47. ਪ੍ਰੋ. ਦਿਲਬੀਰ ਕੌਰ, ਡਾ. ਪਰੇਮ ਸਿੰਘ, ਆਜ਼ਾਦੀ ਦੀ ਪ੍ਰਾਪਤੀ ਦੇ ਸੰਘਰਸ਼ ਵਿਚ ਭਾਰਤੀ ਫੌਜੀਆਂ ਦੀ ਦੇਣ, ਜਲੰਧਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਅਕਤੂਬਰ 2011, ਪੰ. 95



Sri Satguru Jagjit Singh Ji eLibrary NamdhariElibrary@gmail.com

48. BRITISH BULLETS CLAIM OVER 100 BOMBAY LIVES. DEMONSTRATORS MACHINE GUNNED...

49. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.221

50. Ibid, p. 219

51. Banerjee, Subrata, The RIN Strike, New Delhi: People's Publishing House, 1981

52. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.235-36

53. Ibid, p. 239

54. Ibid, 240

55. Nair, Kusum, 'The Army of Occupation', Delhi, Padma Publications, 1946

56. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p. 243

57. 'The Free Press Journel', Bombay, 14 March1946, p.1

58. Biswanath Bose, RIN Mutiny, New Delhi, Northern Book Centre, 1988, p.54

59. Kapoor, Pramod, '1946 Last War of Independence, Royal Indian Navy Mutiny', New Delhi, Lotus Collection Roli Books, 2022, p.250

60. Ibid, p. 321-22

61. B.C.Dutt, Mutiny of the Innocents, Bombay: Sindhu publications, 1971



Sri Satguru Jagjit Singh Ji eLibrary NamdhariElibrary@gmail.com

## ਸਾਰੇ ਮੁਸਲਮਾਨਾਂ ਨਹੀਂ ਸੀ ਮੰਗਿਆ, ਪਾਕਿਸਤਾਨ

-ਵਿਜੈ ਬੰਬੇਲੀ

ਲਿਖ਼ਤ ਵੱਲ ਆਉਣ ਤੋਂ ਪਹਿਲਾਂ ਹੱਥਲੇ ਲੇਖ ਦੀ ਪ੍ਰੋੜਤਾ ਹਿੱਤ ਮੈਂ ਕੁੱਝ ਦਾਰਸ਼ਨਿਕਾ ਦੇ ਕਥਨ ਦਰਜ ਕਰਨ ਤੋਂ ਨਹੀਂ ਉਕਾਂਗਾ:

'ਰਾਸ਼ਟਰਵਾਦ ਨੂੰ ਉਹਨਾਂ ਗੱਲਾਂ ਦੀ ਜਿਆਦਾ ਲੋੜ ਹੁੰਦੀ ਹੈ ਜੋ ਦਰਅਸਲ ਹੁੰਦੀਆਂ ਹੀ ਨਹੀਂ' -ਈ ਜੇ ਹਾਬਸਵਾਨ

'ਸੱਤਾਧਾਰੀ ਵਰਗ, ਉਸ ਦੇ ਪਿਛਲੱਗ ਜਾਂ ਸਤਾ ਦੀ ਆਪਣੀ ਧਿਰ ਲਈ ਹਿਰਸ ਪਾਲੀ ਬੈਠੇ, ਇਤਿਹਾਸ ਦੀਆਂ ਕੁਝ ਗੱਲਾਂ ਨੂੰ ਆਪਣੇ ਸਵਾਰਥ ਸਿੱਧੀ ਲਈ ਤੋੜ-ਮਰੋੜ ਕੇ ਇਸਤੇਮਾਲ ਕਰਦੇ ਹਨ' -ਕਾਰਲ ਮਾਰਕਸ

'ਆਪਣੇ ਇਤਿਹਾਸ ਨੂੰ ਮੇਚ ਆਉਂਦਾ ਵਾਚਣਾ, ਇੱਕ ਰਾਸ਼ਟਰ (ਅਖੌਤੀ) ਬਨਾਉਣ ਦੀ ਸੋਚੀ-ਪ੍ਰਕਿਰਿਆ ਦਾ ਇੱਕ ਹਿਸਾ ਹੁੰਦਾ ਹੈ'—ਜੋਜਫ ਅਰਨੇਸਟ

ਹਾਂ; ਕੋਈ ਕਿੰਨਾਂ ਵੀ ਤੀਘੜੀ ਜਾਵੇ, ਇਤਿਹਾਸ ਨੂੰ ਖਿੱਚ ਕੇ ਆਪ ਦੇ ਮੇਚ ਦਾ ਨਹੀਂ ਕੀਤਾ ਜਾ ਸਕਦਾ।

ਅਖੌਤੀ ਰਾਸ਼ਟਰਵਾਦੀ ਦਾਅਵਾ ਕਰਦੇ ਹਨ, "ਬੀਤੇ ਸਮਿਆਂ ਵਿੱਚ ਕਦੇ ਵੀ ਹਿੰਦੂ ਅਤੇ ਮੁਸਲਮਾਨਾਂ 'ਚ ਏਕਤਾ ਨਹੀਂ ਰਹੀ ਅਤੇ ਇਹ ਸਿਰਫ ਮੁਸਲਮਾਨ ਹੀ ਸਨ ਜਿਨ੍ਹਾਂ ਵੱਖਰੇ ਮੁਲਕ ਦੀ ਮੰਗ ਰੱਖੀ"। ਪ੍ਰੰਤੂ ਉਹ 1857 ਦੇ ਗ਼ਦਰ 'ਚ ਹਿੰਦੂ-ਸਿੱਖਾਂ ਅਤੇ ਮੁਸਲਮਾਨਾਂ ਵੱਲੋਂ 'ਕੱਠੇ ਹੋ ਕੇ, ਖਾਸ ਕਰਕੇ ਮੁਸਲਮਾਨਾਂ ਦੀ ਅਗਵਾਈ ਹੇਠ ਆਜ਼ਾਦੀ ਲਈ ਲੜੇ ਗਏ ਲਹੂ-ਵੀਟਵੇਂ ਯੁੱਧ ਨੂੰ ਜਾਣਬੁੱਝ ਕੇ ਭੁੱਲ ਜਾਂਦੇ ਹਨ। ਇਹੀ ਨਹੀਂ, ਉਹ 1757 ਦੇ ਪਲਾਸੀ ਯੁੱਧ ਤੋਂ 1947 ਤੱਕ ਆਜ਼ਾਦੀ ਸੰਗਰਾਮ ਵਿੱਚ ਮੁਸਲਮਾਨਾਂ ਵੱਲੋਂ, ਬਹੁਤੇ ਮੌਕਿਆਂ ਸਮੇਂ ਹਿੰਦੂਆਂ ਦੀ ਅਗਵਾਈ ਕਬੂਲ ਕੇ, ਕੀਤੀ ਜ਼ਾਹਰਾ ਅਤੇ ਮੂਕ-ਕੁਰਬਾਨੀ ਨੂੰ ਤਾਂ ਜਮਾਂ ਹੀ ਵਿਸਾਰ ਦਿੰਦੇ ਹਨ।

ਪਹਿਲਾ ਸਵਤੰਤਰ ਯੁੱਧ (1857-62) ਹਿੰਦੂ-ਸਿੱਖਾਂ ਅਤੇ ਮੁਸਲਿਮ ਏਕਤਾ ਦੀਆਂ ਪ੍ਰਤੱਖ ਸੱਚਾਈਆਂ ਸਮੋਈ ਬੈਠਾ ਹੈ। ਹਿੰਦੂ ਜੰਗਜੂ ਯੋਧਿਆਂ ਨੇ ਆਪਣਾ ਬਾਦਸ਼ਾਹ ਇੱਕ ਮੁਸਲਮਾਨ ਬਹਾਦਰ ਸ਼ਾਹ ਜਫਰ ਨੂੰ ਚੁਣਿਆ। ਦਿੱਲੀ ਸੈਨਾ ਦੀ ਕਮਾਂਡ ਗਿਰਧਾਰੀ ਲਾਲ, ਹੀਰਾ ਸਿੰਘ ਅਤੇ ਬਖ਼ਤ ਖਾਂ ਆਦਿ ਦੇ ਹੱਥ ਸੀ। ਰਾਣੀ ਝਾਂਸੀ ਦੇ ਤੋਪਖਾਨੇ ਦਾ ਕਮਾਂਡਰ ਗੌਂਸਖਾਨ ਸੀ ਅਤੇ ਪੈਦਲ ਸੈਨਾ ਦਾ ਖੁਦਾ ਬਖਸ਼। ਰਾਣੀ ਝਾਂਸੀ ਦੀ ਨਿੱਜੀ ਸੁਰੱਖਿਆ ਅਧਿਕਾਰੀ ਇੱਕ ਮੁਸਲਮ ਲੜਕੀ ਮੁੰਜਰ ਮਹਿਦ ਸੀ। ਮੱਧ ਪ੍ਰਾਂਤ 'ਚ ਤਾਂਤੀਆਂ ਟੋਪੇ, ਰਾਵ ਸਾਹਿਬ, ਫਿਰੋਜ਼ ਸ਼ਾਹ ਅਤੇ ਮੌਲਵੀ ਫਜਲ ਹੱਕ 'ਕੱਠੇ ਸਰਗਰਮ ਸਨ। ਕੋਟਾ (ਰਾਜਸਥਾਨ) ਵਿੱਚ ਅੰਗਰੇਜ਼ਾਂ ਦੇ ਪਿੱਠੂ ਮਹਾਰਾਵ ਵਿਰੁੱਧ ਮੁੱਖ ਦਰਬਾਰੀ ਜਯਦਿਆਲ ਭਟਨਾਗਰ ਅਤੇ ਮਹਾਂ ਯੋਧੇ ਮੇਹਰਬਾਨ ਨੇ 'ਕੱਠਿਆਂ ਹੀ ਬਗਾਵਤ ਕੀਤੀ ਸੀ। ਹਾਂਸੀ (ਹਰਿਆਣਾ) ਦੇ ਹੁਕਮ ਚੰਦ ਅਤੇ ਮੁਨੀਰ ਬੇਗ ਸਾਂਝੇ ਤੌਰ 'ਤੇ ਗੋਰਿਆਂ ਵਿਰੁੱਧ ਜੂਝ-ਮਰੇ। ਬੁੰਦੇਲਖੰਡ ਦਾ ਖਾਨ ਬਹਾਦੁਰ



Sri Satguru Jagjit Singh Ji eLibrary NamdhariElibrary@gmail.com

ਆਪਣੇ ਕ੍ਰਾਂਤੀਕਾਰੀ ਮਿੱਤਰ ਖ਼ੁਸ਼ੀ ਰਾਮ ਸਮੇਤ ਲੜਿਆ। ਉਹ ਕੁਝ ਵੀ ਕਹੀ ਜਾਣ, ਅਸੀਂ 1857 ਦੀਆਂ ਹਿੰਦੂ-ਮੁਸਲਿਮ ਵੀਰਾਂਗਣਾ ਅਸਗਰੀ ਦੇਵੀ, ਬੀਬੀ ਉਮਦਾ, ਹਬੀਬਾ, ਆਸ਼ਾ ਦੇਵੀ, ਭਗਵਤੀ, ਮਾਮਕੌਰ ਅਤੇ ਰਾਜ ਕੌਰ ਦੀ ਕੁਰਬਾਨੀ ਨੂੰ ਨਹੀਂ ਭੁੱਲ ਸਕਦੇ। ਜਿਹੜੀਆਂ ਆਪਣੇ ਵਤਨ ਲਈ ਰਣ ਖੇਤਰ ਵਿੱਚ ਜੂਝ ਮਰੀਆਂ। ਵੱਡੀ ਗੱਲ, ਜਦ ਹਨੂਮਾਨਗੜ੍ਹੀ ਅਯੁੱਧਿਆ ਦੇ ਮੁੱਖ ਪੁਜਾਰੀ ਰਾਮ ਚਰਨ ਦਾਸ ਨੇ ਅੰਗਰੇਜ਼ਾਂ ਵਿਰੁੱਧ ਹਥਿਆਰ ਚੁੱਕੇ ਤਾਂ ਖ਼ਿਲਾਂ ਦੇਰੀ ਅਯੁੱਧਿਆ ਸਥਿਤ ਮੁਸਲਮਾਨਾਂ ਦਾ ਧਰਮ ਗੁਰੂ ਮੌਲਾਨਾ ਅਮੀਰ ਅਲੀ ਉਸ ਨਾਲ ਆ ਮਿਲਿਆ। ਫੜੇ ਜਾਣ ਉਪਰੰਤ ਦੋਵਾਂ ਨੂੰ ਸ਼ਰੇਆਮ ਉਸੇ ਸ਼ਹਿਰ ਦੇ ਕੁਬੇਰ ਟਿੱਲੇ ਦੇ ਵੱਡੇ ਇਮਲੀ ਦਰੱਖਤ ਨਾਲ 'ਕੱਠਿਆਂ ਹੀ ਫਾਹੇ ਟੰਗ ਦਿੱਤਾ। ਅਵਧ ਖੇਤਰ ਦੇ ਦੋ ਹੋਰ ਦਾਨਿਸ਼ਵਰਾਂ ਅੱਛਰਖਾਨ ਤੇ ਸ਼ੰਭੂ ਪ੍ਰਸ਼ਾਦ ਦੀ ਗੋਰਿਆਂ ਵਿਰੁੱਧ ਲਹੂ-ਵੀਟਵੀਂ ਲੜਾਈ ਨੂੰ ਅਸੀਂ ਭਾਂ ਭੁੱਲ ਨਹੀਂ ਸਕਦੇ, ਨਾ ਹੀ ਮੌਲਾਨਾ ਲਿਆਕਤ ਅਲੀ ਅਤੇ ਜ਼ਫ਼ਰ ਅਲੀ ਥਨੇਸਰੀ ਨੂੰ।

ਇਤਿਹਾਸਕ ਰੂਪ ਵਿੱਚ ਭਾਰਤੀ ਉਪ ਮਹਾਂਦੀਪ, ਲੰਮੇ ਸਮੇਂ ਤੋਂ ਹਿੰਦੂ ਅਤੇ ਮੁਸਲਮਾਨਾਂ ਸਮੇਤ ਵੱਖੋ-ਵੱਖਰੀਆਂ ਮਾਨਤਾਵਾਂ ਵਾਲੇ ਲੋਕਾਂ ਦੀ ਜਨਮ ਭੂਮੀ ਹੀ ਨਹੀਂ ਪੱਕਾ ਨਿਵਾਸ ਰਿਹਾ ਹੈ ਅਤੇ ਹੈ। 'ਹਿੰਦੂ-ਰਾਸ਼ਟਰਵਾਦੀਆਂ' ਕੋਲ ਸਭ ਤੋਂ ਵੱਡਾ ਟੂਲ ਇਹ ਹੈ ਕਿ ਮੁਸਲਮਾਨਾਂ ਨੇ ਵੱਖਰੇ ਦੇਸ਼ (ਪਾਕਿਸਤਾਨ) ਦੀ ਮੰਗ ਕੀਤੀ। ਇਹ ਤਸਵੀਰ ਦਾ ਇੱਕ ਪਾਸਾ ਹੈ। ਪਹਿਲੀ ਗੱਲ, ਅੱਡਰੇ ਦੇਸ਼ ਦੀ ਮੰਗ ਦਾ ਮੁੱਖ ਧਰਾਤਲ ਦੋ-ਕੌਮਾਂ ਦੀ ਥਿਊਰੀ ਬਣੀ। ਜਿਸ ਵਿੱਚ ਵੀ ਪਹਿਲ-ਕਦਮੀ ਹਿੰਦੂ-ਕੱਟੜਪੰਥੀਆਂ/ਅਖੌਤੀ ਰਾਸ਼ਟਰਵਾਦੀਆਂ ਵੱਲੋਂ ਹੀ ਹੋਈ ਸੀ। ਦੂਜਾ, ਪਾਕਿਸਤਾਨ ਦੀ ਮੰਗ ਕਰਨ ਵਾਲਿਆਂ ਵਿੱਚ ਸਾਰੇ ਮੁਸਲਮਾਨ ਜਾਂ ਸਾਰੀਆਂ ਮੁਸਲਿਮ ਤਨਜ਼ੀਮਾਂ ਸ਼ਾਮਲ ਨਹੀਂ ਸਨ।

ਉਨੀਵੀਂ ਸਦੀ ਦੇ ਪਹਿਲੇ ਚੌਥੇ ਵਿੱਚ ਭਾਰਤੀ ਰਾਸ਼ਟਰਵਾਦ ਨੂੰ ਹਿੰਦੂ-ਮੁਸਲਿਮ ਦੋ ਵੱਖ-ਵੱਖ ਕੌਮਾਂ ਵਿੱਚ ਵੰਡਣ ਦੀ ਪ੍ਰਤੀਕਿਰਿਆ ਸ਼ੁਰੂ ਹੋਈ, (ਕੌਮ ਦੀ ਸੰਸਾਰ ਪ੍ਰਵਾਨਤ ਧਾਰਨਾ ਅਨੁਸਾਰ, ਇਹ ਦੋਵੇਂ ਅੱਡ-ਅੱਡ ਧਰਮ ਹਨ ਕੌਮ ਨਹੀਂ, ਜਿਵੇਂ ਪੰਜਾਬੀ ਕੌਮ, ਬੰਗਾਲੀ ਕੌਮ ਆਦਿ) ਜਿਸ ਨੂੰ 1857 ਦੇ ਗ਼ਦਰ ਉਪਰੰਤ ਜਿਸ ਵਿੱਚ ਭਾਰਤ ਦੇ ਸਾਰੀਆਂ ਧਿਰਾਂ ਵਿਸ਼ੇਸ਼ ਕਰਕੇ ਕਿਰਤੀ-ਸ਼ਿਲਪੀ ਸਾਂਝੇ ਲੜੇ, ਨੂੰ ਅੰਗਰੇਜ਼ਾਂ ਨੇ ਹੂਲ ਦਿੱਤੀ ਅਰਥਾਤ 'ਫੁੱਟ-ਪਾਓ ਰਾਜ ਕਰੋ' ਕਿਉਂਕਿ ਹਾਕਮ ਸਮਝਦੇ ਸਨ/ਹਨ ਕਿ ਜੇ ਸਾਰੇ ਭਾਰਤੀ ਇੱਕ-ਜੁੱਟ ਰਹੇ ਤਾਂ ਉਹ ਮਲੀਆਮੇਟ ਹੋ ਜਾਣਗੇ।

ਸਭ ਤੋਂ ਪਹਿਲਾਂ ਇੱਕ ਰਾਸ਼ਟਰਵਾਦੀ ਭਾਈ ਪਰਮਾਨੰਦ (1876-1946) ਨੇ ਇਤਿਹਾਸ ਦੀ ਇੱਕ ਧਾਰਾ ਲੈਂਦਿਆਂ ਫੁਰਮਾਇਆ ਕਿ ਹਿੰਦੂ ਅਤੇ ਮੁਸਲਮਾਨ ਆਪਣੇ ਇਸ਼ਟ, ਧਰਮ ਅਤੇ ਨਾਇਕਾਂ ਵਜੋਂ ਅੱਡ-ਅੱਡ ਕੌਮਾਂ ਹਨ। ਪਰਮਾਨੰਦ ਦੇ 'ਇਲਾਹੀ ਕਥਨ' ਤੋਂ ਬਾਅਦ ਤਾਂ ਚੱਲ ਸੋ ਚੱਲ। ਚਿੰਤਕ ਅਰਵਿੰਦ ਘੋਸ਼, ਨਾਨਾ ਰਾਜ ਨਰਾਇਣ ਬਾਸੂ (1826-1899), ਨਵਗੋਪਾਲ ਮਿੱਤਰ (1840-1894), ਅਚੇਤ/ਸੁਚੇਤ ਪ੍ਰਤੂ ਛੁਪਾਅ ਰੂਪ 'ਚ ਬਾਲ ਗੰਗਾਧਰ ਤਿਲਕ ਤੇ ਲਾਲਾ ਲਾਜਪਤ ਰਾਏ (1865-1928), ਲੁਕਵੇਂ ਰੂਪ 'ਚ ਸਰਦਾਰ ਪਟੇਲ ਅਤੇ ਰਾਜਗੋਪਾਲ ਅਚਾਰੀਆ ਜਾਂ ਹੋਰ ਮੱਧ-ਮਾਰਗੀ ਕਾਂਗਰਸੀ, ਭਾਈ



Sri Satguru Jagjit Singh Ji eLibrary NamdhariElibrary@gmail.com

ਪਰਮਾਨੰਦ (1874-1947), ਡਾ.ਬੀ ਐੱਸ ਮੂੰਜੇ, ਜਨਕ ਸਾਵਰਕਰ, ਐੱਮ. ਐੱਮ. ਐਨੀ, ਐੱਨ. ਸੀ. ਕੇਲਕਰ, ਵੀ. ਡੀ. ਸਾਵਰਕਰ (1863-1966), ਐੱਮ ਐਸ ਗੋਲਵਲਕਰ (1906-1973) ਅਤੇ ਕੇ ਐੱਲ ਸੁਦਰਸ਼ਨ ਆਦਿ। ਫਿਰ ਹਿੰਦੂ ਜਥੇਬੰਦੀਆਂ ਜਿਵੇਂ ਹਿੰਦੂ ਸੁਸਾਇਟੀ, ਮਹਾਂ ਹਿੰਦੂ ਸਮਿਤੀ, ਹਿੰਦੂ ਮਹਾਂ ਸਭਾ ਅਤੇ ਆਰ ਐੱਸ ਐੱਸ ਤੇ ਉਸ ਦੀਆਂ ਵੱਖ-2 ਜਨਤਕ ਜਥੇਬੰਦੀਆਂ ਤਾਂ ਵਧੇਰੇ ਢੁੱਕਵੇਂ ਜਾਂ ਟੇਢੇ ਢੰਗ ਨਾਲ ਹਿੰਦੂ ਰਾਸ਼ਟਰ ਜਾਂ ਹਿੰਦੂ ਅੰਧ-ਵਿਚਾਰਧਾਰਾ ਲਈ ਸਰਗਰਮ ਰਹੀਆਂ ਅਤੇ ਹਨ।

ਇਸ ਹਕੀਕਤ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ ਕਿ ਮੁਸਲਮਾਨਾਂ ਦੇ ਇੱਕ ਪ੍ਰਭਾਵਸ਼ਾਲੀ ਵਰਗ ਵੱਲੋਂ ਦੋ-ਕੌਮਾਂ ਦਾ ਨਜ਼ਰੀਆ ਅਪਨਾਉਣ ਤੋਂ ਕਿਤੇ ਪਹਿਲਾਂ ਹੀ ਹਿੰਦੂ-ਰਾਸ਼ਟਰਵਾਦੀਆਂ ਨੇ ਇਸ ਸਿਧਾਂਤ ਦੀ ਸਿਰਜਣਾ ਕਰ ਦਿੱਤੀ ਸੀ। ਮਗਰੋਂ ਮੁਸਲਿਮ ਲੀਗ ਨੇ ਤਾਂ ਸਗੋਂ ਇਹ ਨਜ਼ਰੀਆ ਕੱਟੜ ਹਿੰਦੂਆਂ 'ਚੋਂ ਹੀ ਉਧਾਰ ਲਿਆ ਸੀ। ਪ੍ਰੰਤੂ ਸਾਰੇ ਮੁਸਲਿਮ ਨਾ ਤਾਂ ਦੋ-ਕੌਮਾਂ ਦੇ ਸਿਧਾਂਤ ਨਾਲ ਸਹਿਮਤ ਸਨ ਅਤੇ ਨਾ ਹੀ ਮਗਰੋਂ ਅੱਡ ਦੇਸ਼ ਦੀ ਮੰਗ ਨਾਲ। ਦਿਲਚਸਪ ਗੱਲ ਹੈ, ਕਿ ਅਕਤੂਬਰ 1937 ਤੱਕ ਤਾਂ ਮੁਹੰਮਦ ਅਲੀ ਜਿਨਾਹ ਖੁਦ ਮੁਸਲਮਾਨਾਂ ਨੂੰ ਸਿਰਫ ਇੱਕ ਮਹੱਤਵਪੂਰਨ ਧਿਰ ਮੰਨਦੇ ਸਨ ਵੱਖਰੀ ਕੌਮ ਨਹੀਂ। ਇਹੀ ਨਹੀਂ, ਮਾਰਚ 1940 (ਲਾਹੌਰ ਸੰਮੇਲਨ) ਤੱਕ ਉਹਨਾਂ ਸਿਰਫ ਇਹੀ ਮੰਗ ਰੱਖੀ ਕਿ ਇੱਕ ਮੁਸਲਮਾਨ ਬਹੁਲ ਇਲਾਕਾ ਸਿਰਜਿਆ ਜਾਵੇ ਜਿੱਥੇ ਮੁਸਲਮਾਨ ਆਪਣੇ ਅਕੀਦਿਆਂ ਦਾ ਆਨੰਦ ਮਾਣ ਸਕਣ। ਪ੍ਰੰਤੂ ਅਖੌਤੀ ਰਾਸ਼ਟਰਵਾਦੀਆਂ ਦੀਆਂ ਗਤੀਵਿਧੀਆਂ ਨੇ ਅਜਿਹੇ ਹਾਲਾਤ ਸਿਰਜ ਦਿੱਤੇ ਕਿ ਮੁਸਲਿਮ ਲੀਗ ਨੇ ਮਦਰਾਸ ਸੰਮੇਲਨ (1941) ਵਿੱਚ ਵੱਖਰੇ ਦੇਸ਼ ਦੀ ਮੰਗ ਕਰ ਦਿੱਤੀ।

ਮਗਰੋਂ ਕਈ ਵਿਸ਼ੇਸ਼ ਬੁੱਧੀਜੀਵੀ ਮੁਸਲਮਾਨਾਂ ਖਾਸ ਕਰਕੇ ਮਿ: ਜਿਨਾਹ ਅਤੇ ਪ੍ਰਸਿੱਧ ਲੇਖਕ ਮੁਹੰਮਦ ਇਕਬਾਲ ਨੇ ਤਿੱਖੀ ਸੁਰ ਅਪਨਾ ਲਈ। ਗੌਰਤਲਬ ਗੱਲਾਂ; ਪਹਿਲੀ, ਇਹ ਦੋਵੇਂ ਪਹਿਲਾਂ ਭਾਰਤੀ ਦੇਸ਼ ਪ੍ਰੇਮੀ ਵਜੋਂ ਹੀ ਆਜ਼ਾਦੀ ਲਈ ਸਰਗਰਮ ਸਨ, ਵਿਸ਼ੇਸ਼ ਕਰਕੇ ਕਾਂਗਰਸ ਦੇ ਖਿਆਲ ਵਜੋਂ ਵੀ। ਦੂਜਾ, ਹਿੰਦੂ ਰਾਸ਼ਟਰਵਾਦੀਆਂ ਦੇ ਦੋ-ਕੌਮ ਸਿਧਾਂਤ ਅਤੇ ਅੱਡ ਵਤਨ ਪ੍ਰਤੀ ਉਲਾਰ-ਬਿਰਤੀ ਦੇ ਸ਼ੁਰੂਆਤੀ ਪੜ ਤਿੰਨ ਦਹਾਕਿਆਂ ਉਪਰੰਤ ਵੀ ਤਕਰੀਬਨ ਤਿੰਨ ਦਹਾਕਿਆਂ ਸ਼ਾਇਦ ਹੀ ਇੰਡੀਅਨ ਮੁਸਲਿਮ ਲੀਗ ਦੇ ਪ੍ਰਮੁੱਖ ਨੇਤਾ ਮੁਹੰਮਦ ਅਲੀ ਜਿਨਾਹ ਨੇ ਹੀ ਭਾਈ ਪਰਮਾਨੰਦ ਅਤੇ ਮਗਰੋਂ ਦੇ ਹਿੰਦੂ ਕੱਟੜਪੰਥੀਆਂ, ਖਾਸ ਕਰਕੇ ਹਿੰਦੂ ਮਹਾਂ ਸਭਾ ਅਤੇ ਆਰ ਐੱਸ ਐੱਸ ਦੇ ਸੰਸਥਾਪਕਾਂ ਦੀ ਭਾਸ਼ਾ ਨੂੰ ਦੁਹਰਾਉਂਦਿਆਂ ਮੁਸਲਮਾਨਾਂ ਨੂੰ ਅੱਡ ਕੌਮ ਵਜੋਂ ਪ੍ਰਚਾਰਨਾ ਸ਼ੁਰੂ ਕਰ ਦਿੱਤਾ। ਮਗਰੋਂ ਵੱਖਰੇ ਮੁਲਕ ਦੀ ਹੀ ਮੰਗ ਰੱਖ ਦਿੱਤੀ।

ਇਹ ਠੀਕ ਹੈ ਕਿ ਜਿਨਾਹ ਦੀ ਅਗਵਾਈ 'ਚ ਸ਼ਕਤੀਸ਼ਾਲੀ ਮੁਸਲਿਮ ਲੀਗ ਨੇ ਭਾਰਤ ਨੂੰ ਧਰਮ ਦੇ ਆਧਾਰ 'ਤੇ ਵੰਡਣ 'ਚ ਸਫਲਤਾ ਪ੍ਰਾਪਤ ਕਰ ਲਈ। ਪਰ ਬਹੁਤਾ ਕਰਕੇ ਇਹ ਲੀਗ ਦੇ ਗੁੰਮਰਾਹ ਕਰੂ ਰੋਲ ਕਾਰਨ ਹੋਇਆ। ਲੀਗ ਕਦੇ ਵੀ ਮੁਸਲਮਾਨਾਂ ਦੀ ਸੰਪੂਰਨ ਅਗਵਾਈ ਨਹੀਂ ਸੀ ਕਰਦੀ। ਹਾਂ, ਕਿਤੇ ਮਗਰੋਂ ਉਸ ਨੇ 1942 'ਚ ਪ੍ਰਤ



Sri Satguru Jagjit Singh Ji eLibrary NamdhariElibrary@gmail.com

ਅਸੈਂਬਲੀਆਂ ਵਿੱਚ ਵਧੇਰੇ ਸੀਟਾਂ ਪ੍ਰਾਪਤ ਕਰ ਲਈਆਂ ਸਨ ਪਰ ਇਹ ਸਾਰਾ ਕੁਝ ਵੀ ਸੀਮਿਤ ਵੋਟਾਂ ਕਾਰਨ ਹੋਇਆ। ਉਦੋਂ ਹਿੰਦੂ-ਸਿੱਖਾਂ ਵਾਂਗ ਹੀ ਸਾਰੇ ਮੁਸਲਮਾਨਾਂ ਨੂੰ ਵੋਟ ਪਾਉਣ ਦਾ ਹੱਕ ਨਹੀਂ ਸੀ। ਵਿਸ਼ੇਸ਼ ਰੁਤਬੀ, ਸਾਧਨ ਸੰਪਨ ਜਾਂ ਗੋਰਿਆਂ ਦੇ ਪਿਛਲੱਗ ਹੀ ਵੋਟ ਪਾ ਸਕਦੇ ਸਨ। ਅਜਿਹੇ ਲੋਕਾਂ ਹੀ ਨਿਰੋਲ ਆਪਣੇ ਹਿੱਤਾਂ ਜਾਂ ਸਤਾਹ ਦੀ ਭੁੱਖ ਕਾਰਨ ਵੱਖਰੇ ਦੇਸ਼ ਦੀ ਮੰਗ ਨੂੰ ਪ੍ਰਚੰਡ ਕੀਤਾ, ਸਾਰੇ ਮੁਸਲਮਾਨਾਂ ਨੇ ਨਹੀਂ।

ਮੁਸਲਮਾਨਾਂ ਦੇ ਕਈ ਸਿਰਕੱਢ ਆਗੂਆਂ,ਦਾਨਿਸ਼ਵਰਾਂ,ਪੇਸ਼ੇਵਰਾਂ,ਕਿਰਤੀਆਂ-ਸ਼ਿਲਪੀਆਂ ਅਤੇ ਕਿਸਾਨਾਂ ਦੇ ਆਗੂ ਜਿਵੇਂ; ਅੱਲਾਬਖਸ਼ ਸਿੰਧੂ, ਅਬਦੁਲ ਗੁਫ਼ਾਰ ਖਾਂ ਬਲੋਚਿਸਤਾਨ, ਖਾਨ ਅਬਦੁਲ ਖਾਂ, ਸੈਫੁਉਦੀਨ ਕਿਚਲੂ, ਆਸਫ ਅਲੀ, ਅਬਾਸ ਤੈਯਬੀ, ਯੂਸਫ ਮੇਹਰ ਅਲੀ, ਮੌਲਾਨਾ ਅਬਦੁਲ ਸਿੰਧੀ, ਖਿਜਰ ਟਿਵਾਣਾ, ਅਬਦੁੱਲ ਅਲਤਾਫੀ, ਅਨੀਸ ਕਿਦਵਈ, ਮਿਰਜਾ ਜਵਰ ਹੁਸੈਨ, ਇਨਾਇਤ ਉੱਲਾ ਖਾਂ ਮਸਰਿਕੀ, ਡਾ:ਅਸ਼ਰਫ, ਸੌਕਤ ਉੱਲਾ, ਸ਼ੌਕਤ ਅਨਸਾਰੀ, ਹਮਾਯੂ ਕਬੀਰ, ਨਵਾਬਜਾਦਾ ਅਲੀ ਹਸਨ ਚੌਧਰੀ, ਡਾ.ਮੇਅਰ, ਐੱਮ ਕੇ ਚਕਰੀਆ, ਡਾ:ਅਹਿਮਦ ਅਤੇ ਮੌਲਾਨਾ ਅਬਦੁੱਲ ਕਮਾਲ ਆਜਾਦ ਆਦਿ ਨੇ ਫਿਰ ਸਿਬਲੀ ਨੋਮਾਨੀ (1857-1914), ਹਸਰਤ ਮੋਹਾਨੀ (1875-1951), ਮੁਖਤਾਰ ਅਹਿਮਦ ਅੰਸਾਰੀ (1880-1936), ਸੱਯਦ ਅਬਦੁੱਲਾ (1891-1949), ਮੌਲਾਨਾ ਹੁਸੈਨ ਅਹਿਮਦ (1879-1957), ਅਬਦੁੱਲ ਮਜੀਦ ਖਵਾਜਾ (1885-1962), ਸ਼ੇਖ ਅਬਦੁੱਲਾ (1905-1982) ਅਤੇ ਖ਼ਾਨ ਅਬਦੁੱਲਾ ਗੁਫਾਰ ਖਾਂ (1880-1988), ਸਰ ਸਿਕੰਦਰ ਹਿਆਤ ਖ਼ਾਨ ਦਾ ਲੜਕਾ ਉਮਰ ਹਿਆਤ ਖ਼ਾਨ ਆਦਿ ਤੇ ਪੰਜਾਬ ਦਾ ਮੁੱਖ ਮੰਤਰੀ ਟਿਵਾਣਾ ਵੀ ਵੰਡ ਦੇ ਖ਼ਿਲਾਫ ਸੀ ਅਤੇ ਮੁਸਲਿਮ ਤਨਜੀਮਾ ਜਿਨ੍ਹਾਂ ਵਿੱਚੋਂ ਬਹੁਤੀਆਂ ਕਿਰਤੀਆਂ-ਸ਼ਿਲਪੀਆਂ ਅਤੇ ਕਿਸਾਨਾਂ ਵਿੱਚ ਵੀ ਵੱਡਾ ਆਧਾਰ ਰੱਖਦੀਆਂ ਸਨ ਜਿਵੇਂ ਆਜ਼ਾਦ ਮੁਸਲਿਮ ਕਾਨਫਰੰਸ, ਮਜਲਿਸੇ-ਅਹਰਾਰ, ਸ਼ੀਆ ਕਾਨਫਰੰਸ, ਅਹਲੇ ਹਦੀਸ, ਪੰਜਾਬ ਯੂਨੀਏਸ਼ਟ ਪਾਰਟੀ, ਖਾਕਸਾਰ ਇਸਲਾਮੀ ਦਲ, ਜਮੀਅਤ ਉਲਮਾ-ਏ-ਹਿੰਦ, ਸੀਆ ਪੁਲੀਟੀਕਲਜ, ਖੁਦਾਈ ਖਿਤਮਿਤਦਾਰ, ਕ੍ਰਿਸ਼ਕ ਪਰਜਾ ਪਾਰਟੀ,ਮੁਸਲਿਮ ਪਾਰਲੀਮਾਨੀ ਬੋਰਡ, ਨੈਸਨਲ ਪਾਰਟੀ ਬਲੋਚ ਐਂਡ ਸਿੰਧ, ਅੰਜੂਮਨ ਵਤਨ, ਜਮੀਅਤ ਅਹਲੇ ਹਦੀਸ, ਮਜਲਿਸ ਅਹਰਾਰੇ ਇਸਲਾਮ ਆਦਿ ਸ਼ਾਮਲ ਸਨ, ਨੇ ਵੀ ਵੱਖਰੇ ਮੁਲਕ ਤੇ ਅਧਾਰਤ ਵੰਡੀਆਂ ਦਾ ਸਮੇਂ-ਸਮੇਂ ਸਿਰ ਵਿਰੋਧ ਕੀਤਾ। ਇਹ ਪਾਰਟੀਆਂ ਜਾਂ ਛੋਟੀਆਂ-ਵੱਡੀਆਂ ਜਥੇਬੰਦੀਆਂ ਸਾਰੇ ਮੁਲਕ ਵਿੱਚ ਫੈਲੀਆ-ਪਸਰੀਆ ਹੋਈਆਂ ਸਨ। ਦੱਖਣ ਵਿੱਚ ਵੀ ਪੱਛਮ ਵਿੱਚ ਵੀ। ਪੂਰਬੂ ਪੰਜਾਬ ਅਤੇ ਬੰਗਾਲ ਜਿੱਥੇ ਮੁਸਲਿਮ ਫਿਰਕੂ ਜਿਆਦਾ ਸਰਗਰਮ ਸਨ ਤੇ ਪੰਜਾਬ ਨਾਲ ਲੱਗਦੇ ਮੁਸਲਿਮ ਇਲਾਕੇ ਜਿਵੇਂ ਉੱਤਰੀ ਪੱਛਮੀ ਫਰੰਟੀਅਰ, ਸਿੰਧੂ, ਬਲੋਚਿਸਤਾਨ ਵਗੈਰਾ ਦੀਆਂ ਪਾਰਟੀਆਂ ਜਿਵੇਂ ਆਜ਼ਾਦ ਮੁਸਲਿਮ ਕਾਨਫਰੰਸ, ਆਲ ਇੰਡੀਆ ਮੋਮਨ ਕਾਨਫਰੰਸ, ਅਜਹਾਰੇ ਕ੍ਰਿਸ਼ਕ, ਖੁਦਾਈ ਖਿਦਮਤਗਾਰ (ਸਰਹੱਦੀ ਗਾਂਧੀ) ਆਦਿ ਤਾਂ ਵੰਡ ਵਿਰੁੱਧ ਬਹੁਤ ਸਰਗਰਮ ਸਨ। ਪਰ ਸਮੇਂ ਦੇ ਵਹਿਣ ਅਤੇ ਕਈ ਹੋਰ ਕਾਰਨਾਂ ਕਰਕੇ ਮੁਕੰਮਲ ਪੇਸ਼ ਨਹੀਂ ਗਈ।



Sri Satguru Jagjit Singh Ji eLibrary NamdhariElibrary@gmail.com

ਸਵਾਲ ਪੈਦਾ ਹੁੰਦਾ ਹੈ ਕਿ ਜੇ ਮੁਸਲਮਾਨਾਂ ਵਿਸ਼ੇਸ਼ ਕਰਕੇ ਮੁਸਲਿਮ ਨੇਤਾਵਾਂ ਨਾਲ ਭੇਦਭਾਵ ਦਾ ਮੁੱਖ ਕਾਰਨ ਇਹ ਚਿਤਵਿਆ ਜਾਂਦਾ ਹੈ ਕਿ ਗੋਰਿਆਂ ਦੀ ਸ਼ਹਿ ਨਾਲ ਭਾਰੂ ਪੈ ਗਈ ਵੰਡ-ਪੱਖੀ ਧਿਰ ਵਾਲੇ, ਧਰਮ ਦੇ ਆਧਾਰ 'ਤੇ ਵੱਖ ਦੇਸ਼ (ਪਾਕਿਸਤਾਨ) ਦੀ ਮੰਗ ਕਰਦੇ ਸਨ ਤਾਂ ਫਿਰ ਉਹਨਾਂ ਹਿੰਦੂ ਨੇਤਾਵਾਂ ਲਈ ਉਹੀ ਮਾਪਦੰਡ ਕਿਉਂ ਨਹੀਂ? ਜਿਹੜੇ ਅੱਡ ਹਿੰਦੂ ਕੌਮ ਤਸਲੀਮ ਕਰਦੇ ਸਨ ਤੇ ਹਿੰਦੂ ਰਾਸ਼ਟਰ ਦਾ ਸੁਪਨਾ ਸਜੋਂਦੇ ਸਨ/ਹਨ। ਅਸਲ ਵਿੱਚ ਇਹ ਵੀ ਉਸੇ ਤਰ੍ਹਾਂ ਵਤਨ ਵਿਰੋਧੀ ਹਨ ਜਿਵੇਂ ਕਿ ਮੁਸਲਿਮ ਫਿਰਕਾਪ੍ਰਸਤ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ 1942 ਵਿੱਚ ਸਿੰਧ 'ਚ ਮੁਸਲਿਮ ਲੀਗ ਅਤੇ ਹਿੰਦੂ ਮਹਾਂ ਸਭਾ (ਸਾਵਰਕਰ) ਦੀ ਸਾਂਝੀ ਸਰਕਾਰ ਬਣੀ,ਉਸ ਆਜ਼ਾਦ ਮੁਸਲਿਮ ਕਾਨਫਰੰਸ (ਅੱਲਾ ਬਖਸ਼) ਨੂੰ ਗੋਰਿਆਂ ਦੀ ਮਦਦ ਨਾਲ ਢਾਹ ਕੇ ਜਿਹੜੀ ਕੱਟੜਪੰਥੀ ਅਤੇ ਅੱਡ ਮੁਲਕ ਦੀ ਘੋਰ ਵਿਰੋਧੀ ਸੀ। ਉਦੋਂ ਹਿੰਦੂ ਮਹਾਂਸਭਾ ਅਤੇ ਮੁਸਲਿਮ ਲੀਗ ਪਹਿਲਾਂ ਹੀ ਬੰਗਾਲ ਅਤੇ ਉੱਤਰੀ-ਪੱਛਮੀ ਸੀਮਾਂਤ ਪ੍ਰਾਂਤ (ਫਰੰਟੀਅਰ) ਵਿੱਚ ਗੱਠਬੰਧਨ ਸਰਕਾਰ ਚਲਾ ਰਹੇ ਸਨ। ਅੰਗਰੇਜ਼ੀ ਟ੍ਰਿਬਿਊਨ (15 ਮਈ 1943) ਨੇ ਸਿੰਧੀ ਦੇਸ਼ ਭਗਤ ਅੱਲਾ ਬਖਸ਼ (44 ਸਾਲ) ਦੀ ਮੁਸਲਿਮ ਲੀਗੀਆਂ ਵੱਲੋਂ ਕੀਤੀ ਹੱਤਿਆ ਸਮੇਂ ਲਿਖਿਆ, 'ਕੱਟੜਪੰਥੀ ਫਿਰਕਾਪ੍ਰਸਤ, ਆਪਣੇ ਨਾਲ ਮੱਤਭੇਦ ਰੱਖਣ ਵਾਲੇ ਆਪਣੇ ਹੀ ਹਮ-ਧਰਮੀਆਂ ਨੂੰ ਸਿਰਫ ਆਪਣਾ ਘੋਰ-ਵਿਰੋਧੀ ਹੀ ਤਸਲੀਮ ਨਹੀਂ ਕਰਦੇ ਸਗੋਂ ਦੂਰ ਪ੍ਰਚਾਰ ਨਾਲ ਸਮਾਜ ਦਾ ਦੁਸ਼ਮਣ ਗਰਦਾਨਦੇ ਹੋਏ, ਉਹਨਾਂ ਦੀਆਂ ਹੱਤਿਆਵਾਂ ਕਰਨ/ਕਰਵਾਉਣ ਤੱਕ ਦੀਆਂ ਸਾਜ਼ਿਸ਼ਾਂ ਰਚਦੇ ਹਨ।'

1943 ਦੀ ਮੋਮਿਨ ਕਾਨਫਰੰਸ ਨੇ ਹੋਰ ਹਾਜ਼ਰ ਜਥੇਬੰਦੀਆਂ ਸਮੇਤ ਮਤਾ ਪਾਸ ਕੀਤਾ ਸੀ, 'ਅਸੀਂ ਵੱਖ ਦੇਸ਼ ਦੀ ਯੋਜਨਾ ਦੇ ਬਿਲਕੁੱਲ ਖਿਲਾਫ ਹਾਂ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਪੰਜਾਬ ਦਾ ਮੁਸਲਮਾਨ ਕਿਸਾਨ ਕਿਸੀ ਵੀ ਬਾਹਰੀ ਮੁਸਲਮਾਨ ਕਿਸਾਨ ਨਾਲੋਂ ਪੰਜਾਬ ਦੇ ਹਿੰਦੂ ਕਿਸਾਨ ਦੇ ਜ਼ਿਆਦਾ ਨੇੜੇ ਹੈ। ਇਵੇਂ ਹੀ ਬੰਗਾਲ ਦੇ ਹਿੰਦੂ ਕਿਰਤੀ ਦਾ ਸੰਬੰਧ ਬੰਗਾਲ ਦੇ ਮੁਸਲਿਮ ਕਿਰਤੀ ਨਾਲ, ਹੋਰ ਕਿਸੇ ਵੀ ਇਲਾਕੇ ਦੇ ਕਿਰਤੀਆਂ ਨਾਲੋਂ ਬੇਹੱਦ ਨੇੜਲਾ ਹੈ।' ਮਗਰੋਂ ਆਲ ਪਾਰਟੀ ਦੇਸ਼ ਭਗਤ ਮੁਸਲਿਮ ਕਾਨਫਰੰਸ ਨੇ ਕਿਹਾ ਸੀ, 'ਇਸਲਾਮ ਕਦੇ ਵੀ ਖਤਰੇ ਵਿੱਚ ਨਹੀਂ ਸੀ/ਹੈ. ਇਹ 'ਲੀਗ' ਹੀ ਹੈ, ਜਿਹੜੀ ਖਤਰੇ ਵਿੱਚ ਹੈ। ਇਵੇਂ ਹੀ ਹਿੰਦੂਆਂ ਨੂੰ ਖਤਰਾ ਮੁਸਲਮਾਨਾਂ ਤੋਂ ਨਹੀਂ, ਸਗੋਂ ਆਪਣੇ ਲੁਟੇਰੇ ਤੇ ਫਿਰਕਾਪ੍ਰਸਤ ਆਗੂਆਂ ਤੋਂ ਹੈ।' ਇਸ ਤੋਂ ਕਿਤੇ ਪਹਿਲਾਂ ਕਿਸਾਨ ਨੇਤਾ ਸਵਾਮੀ ਸਹਿਜਾਨੰਦ ਸਰਸਵਤੀ ਨੇ ਦੇਸ਼ ਭਗਤ ਖਾਸ ਕਰਕੇ ਕਿਰਤੀਆਂ-ਕਿਸਾਨਾਂ ਦੇ ਮੁਸਲਮ ਨੇਤਾਵਾਂ ਬਾਰੇ ਜਾਮਾ ਮਸਜਿਦ ਦਿੱਲੀ (22 ਅਪ੍ਰੈਲ 1940) 'ਚ ਹੋਈ, ਇੱਕ ਕਾਨਫਰੰਸ ਵਿੱਚ ਬੁਲੰਦ ਆਵਾਜ਼ 'ਚ ਕਿਹਾ ਸੀ, 'ਉਹ ਨਿਰਣਾਇਕ ਤੌਰ 'ਤੇ ਬ੍ਰਿਟਿਸ਼ ਵਿਰੋਧੀ ਅਤੇ ਸਮਾਜਕ ਤੌਰ 'ਤੇ ਇਨਕਲਾਬ ਪਸੰਦ ਹਨ।' ਮੌਲਾਨਾ ਅਬਦੁੱਲ ਕਲਾਮ ਨੇ ਇੱਕ ਸਮੇਂ ਕਿਹਾ, 'ਪਾਕਿਸਤਾਨ ਸ਼ਬਦ ਤਾਂ ਮੇਰੇ ਗਲੋਂ ਹੀ ਨਹੀਂ ਉੱਤਰਦਾ। ਜਿਹੜਾ ਇਹ ਕਨਸੋਅ ਦਿੰਦਾ ਹੈ ਕਿ ਸਿਰਫ਼ ਉਹੀ ਇਲਾਕਾ ਹੀ ਪਵਿੱਤਰ ਹੈ ਬਾਕੀ ਨਹੀਂ। ਧਰਤੀ ਦੇ ਕਿਸੇ ਹਿੱਸੇ ਨੂੰ ਪਾਕ ਕਹਿਣਾ ਅਤੇ ਦੂਜੇ ਨੂੰ ਨਹੀਂ, ਇਹ



Sri Satguru Jagjit Singh Ji eLibrary NamdhariElibrary@gmail.com

ਇਸਲਾਮੀ ਸ਼ਰਾ ਦੇ ਖਿਲਾਫ ਹੈ।' ਹਜਰਤ ਮੁਹੰਮਦ ਅਨੁਸਾਰ,' ਅੱਲਾ ਦੀ ਸਾਰੀ ਧਰਤੀ ਹੀ, ਨੇਕ-ਪਾਕ ਮਸਜਿਦ ਹੈ।' ਵੰਡ ਵਿਰੋਧੀ ਮੁਸਲਿਮ ਨੇਤਾ ਜ਼ੋਰ ਦੇ ਕੇ ਕਹਿੰਦੇ ਸਨ, 'ਇੱਕ ਮੁਸਲਮਾਨ ਹੋਣ ਦੇ ਨਾਤੇ ਅਸੀਂ ਪੂਰੇ ਹਿੰਦੁਸਤਾਨ ਨਾਲੋਂ ਆਪਣਾ ਸੰਬੰਧ ਤੋੜਨ ਤੋਂ ਬਿਲਕੁੱਲ ਇਨਕਾਰੀ ਹਾਂ। ਭਾਰਤ ਵਤਨ ਦੇ ਹਰ ਚੰਗੇ-ਮੰਦੇ ਪਹਿਲੂ ਵਿੱਚ ਸਾਡਾ ਵੀ ਹਿੱਸਾ ਹੈ। ਅਸੀਂ ਇਸ ਨਾਲ ਆਪਣੇ ਰਾਜਨੀਤਿਕ, ਸਮਾਜਕ ਅਤੇ ਆਰਥਿਕ ਜੀਵਨ ਨੂੰ ਸੰਵਾਰਨ ਲਈ ਵਚਨਬੱਧ ਹਾਂ। ਜਿਸ ਮਿੱਟੀ ਵਿੱਚ ਜਨਮ ਲਿਆ ਹੈ, ਅਸੀਂ ਉਸ ਨੂੰ ਕਿਉਂ ਛੱਡੀਏ ? ਭਲਾ; ਇਹ ਕਿਵੇਂ ਹੋ ਸਕਦਾ ਹੈ, ਕਿ ਤੁਸੀਂ ਆਪਣੀ ਵਿਰਾਸਤ ਹੀ ਛੱਡ ਦਿਓ।'

ਲੇਖ ਨੂੰ ਸਮੇਟਣ ਤੋਂ ਪਹਿਲਾਂ ਮੈਂ ਬੀ ਬੀ ਸੀ ਦੀ ਇੱਕ ਵਾਰਤਾਲਾਪ ਵਿੱਚੋਂ ਕੁੱਝ ਇੱਕ ਲਾਈਨਾ ਸਮੇਤ ਕੁੱਝ ਇਤਿਹਾਸਕਾਰਾਂ ਵਿਸ਼ੇਸ਼ ਦੇ ਹਵਾਲੇ ਦੇਵਾਂਗਾਂ :

ਬੀ ਬੀ ਸੀ ਨੇ ਕਿਹਾ, "ਦੋ ਟੁੱਕ ਕਹਿਣਾ ਹੋਵੇ ਤਾਂ ਹਿੰਦੂ ਮਹਾਂ ਸਭਾ, ਕਾਂਗਰਸ ਵਿਚਲੇ ਹਿੰਦੂਤਵੀ ਤੱਤ ਅਤੇ ਖਿੱਤਾ ਵਿਸ਼ੇਸ਼ ਕੁੱਝ ਪਾਰਟੀਆਂ ਦੇ ਹਿੰਦੂਤਵ ਵੱਲ ਉਲਾਰ ਆਗੂ, ਮੁਸਲਿਮ ਲੀਗ ਅਤੇ ਬ੍ਰਿਟਿਸ਼ ਹੀ ਭਾਰਤ ਵੰਡ ਦੇ ਅਸਲ ਦੋਸ਼ੀ ਹਨ। ਇਹ ਸੱਚ ਹੈ ਕਿ ਮੁਸਲਿਮ ਲੀਗ ਨੇ ਵੱਖ ਦੇਸ਼ ਦੀ ਮੰਗ ਕੀਤੀ ਸੀ ਅਤੇ ਆਮ ਲੋਕਾਂ ਦੀ ਰਾਏ ਨੂੰ ਦਰਕਿਨਾਰ ਕਰਦਿਆਂ ਕਈ ਕਾਰਨਾਂ ਕਰਕੇ ਇਹ ਮੰਨ ਵੀ ਲਈ ਸੀ, ਪਰ ਵੰਡ ਦਾ ਪੂਰਾ ਦੋਸ਼ ਸਾਰੇ ਮੁਸਲਮਾਨਾਂ ਸਿਰ ਮੜ੍ਹ ਦਿੱਤਾ ਗਿਆ ਜਦਕਿ ਮੌਲਾਨਾ ਆਜ਼ਾਦ ਅਤੇ ਅਬਦੁੱਲ ਗੁਫ਼ਾਰ ਖ਼ਾਨ (ਸਰਹੱਦੀ ਗਾਂਧੀ) ਵਰਗੇ ਵੱਡੇ ਨੇਤਾ ਵੰਡ ਦੇ ਘੋਰ ਵਿਰੋਧੀ ਸਨ। ਇਮਾਰਤ-ਏ-ਸ਼ਰੀਆ ਦੇ ਮੌਲਾਨਾ ਸੱਜਾਦ, ਮੌਲਾਨਾ ਹਾਫ਼ਿਜ਼-ਉਰ-ਰਹਿਮਾਨ, ਤੁਫ਼ੈਲ ਅਹਿਮਦ ਮੰਗਲੌਰੀ ਆਦਿ ਨੇ ਵੀ ਸਰਗਰਮੀ ਨਾਲ ਮੁਸਲਿਮ ਲੀਗ ਦੀ ਮੰਗ ਦਾ ਵਿਰੋਧ ਕੀਤਾ।"

ਇਤਿਹਾਸਕਾਰ ਉਮਾ ਕੌਰ ਮੁਤਾਬਿਕ, "ਵੰਡ ਦੀ ਲਾਈਨ ਉਸ ਵੇਲੇ ਡੂੰਘੀ ਹੋ ਗਈ ਜਦੋਂ 1929 ਵਿਚ ਮੋਤੀ ਲਾਲ ਨਹਿਰੂ ਕਮੇਟੀ ਦੀਆਂ ਸਿਫ਼ਾਰਸ਼ਾਂ ਨੂੰ ਹਿੰਦੂ ਮਹਾਂ ਸਭਾ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਇਸ ਕਮੇਟੀ ਨੇ ਹੋਰ ਗੱਲਾਂ ਤੋਂ ਇਲਾਵਾ ਇਹ ਵੀ ਸਿਫ਼ਾਰਸ਼ ਕੀਤੀ ਸੀ ਕਿ ਸੈਂਟਰਲ ਅਸੈਂਬਲੀ ਵਿਚ ਮੁਸਲਮਾਨਾਂ ਲਈ 33 ਫ਼ੀਸਦੀ ਸੀਟਾਂ ਰਾਖਵੀਆਂ ਹੋਣ।"

ਬੀ ਬੀ ਸੀ ਅਨੁਸਾਰ, "ਗੌਰ ਕਰਨ ਵਾਲੀ ਗੱਲ ਇਹ ਵੀ ਹੈ ਕਿ 1932 ਵਿਚ ਗਾਂਧੀ ਅੰਬੇਦਕਰ ਦੇ ਪੂਨਾ ਪੈਕਟ ਤੋਂ ਬਾਅਦ ਜਦੋਂ 'ਹਰੀਜਨਾਂ' ਦੇ ਲਈ ਟਿਕਟਾਂ ਰਾਖਵੀਆਂ ਹੋਈਆਂ ਤਾਂ 'ਸਵਰਨ ਜਾਤੀ' ਅਤੇ ਮੁਸਲਮਾਨਾਂ, ਦੋਵਾਂ ਵਿਚ ਬੇਚੈਨੀ ਵਧੀ। ਉਨ੍ਹਾਂ ਨੂੰ ਲੱਗਿਆ ਕਿ ਉਨ੍ਹਾਂ ਦਾ ਦਬਦਬਾ ਘੱਟ ਹੋ ਜਾਵੇਗਾ।"

ਇਤਿਹਾਸਕਾਰ ਜੋਇਆ ਚੈਟਰਜੀ ਦਾ ਕਹਿਣਾ ਹੈ, "1932 ਤੋਂ ਬਾਅਦ ਬੰਗਾਲ ਵਿਚ ਹਿੰਦੂ-ਮੁਸਲਮਾਨਾਂ ਦਾ ਮੂਕ-ਟਕਰਾਅ ਵੱਧਦਾ ਗਿਆ ਜੋ ਵੰਡ ਦੀ ਭੂਮਿਕਾ ਤਿਆਰ ਕਰਨ ਲੱਗਾ।" ਦਰਅਸਲ 1905 ਵਿਚ ਧਰਮ ਦੇ ਆਧਾਰ 'ਤੇ 'ਬੰਗਾਲ ਦੀ ਵੰਡ' ਕਰਕੇ ਵੰਡ ਦੀ ਨੀਂਹ ਤਿਆਰ ਕਰ ਦਿੱਤੀ ਸੀ। ਜੋਇਆ ਲਿਖਦੇ ਹਨ, "ਪੂਰਬੀ



Sri Satguru Jagjit Singh Ji eLibrary NamdhariElibrary@gmail.com

ਬੰਗਾਲ ਵਿਚ ਫਜ਼ਲ-ਉੱਲ-ਹੱਕ ਦੀ ਕ੍ਰਿਸ਼ੀ ਪਰਜਾ ਪਾਰਟੀ ਦਾ ਅਸਰ ਵਧਿਆ ਅਤੇ ਪੂਨਾ ਪੈਕਟ ਤੋਂ ਬਾਅਦ 'ਹਰੀਜਨਾਂ' ਦੇ ਲਈ ਸੀਟਾਂ ਰਾਖਵੀਆਂ ਕੀਤੀਆਂ ਗਈਆਂ। ਸਿੱਟੇ ਵਜੋਂ, ਕਥਿਤ ਉੱਚ ਜਾਤੀ ਹਿੰਦੂਆਂ ਦਾ ਦਬਦਬਾ ਘਟਣ ਲੱਗਿਆ ਜਿਸ ਦੀ ਉਨ੍ਹਾਂ ਕਲਪਨਾ ਵੀ ਨਹੀਂ ਸੀ ਕੀਤੀ। ਨਤੀਜਾ ਇਹ ਹੋਇਆ ਕਿ ਬੰਗਾਲ ਦੇ ਅੱਗੜੀ ਉੱਚ ਜਾਤੀ ਲੋਕ ਬਰਤਾਨਵੀ ਰਾਜ ਦੇ ਮੁਕੰਮਲ ਵਿਰੋਧ ਦੀ ਵਜਾਏ ਬਹੁਤਾ ਮੁਸਲਮਾਨਾਂ ਖਿਲਾਫ਼ ਰੁਖ਼ ਅਖ਼ਤਿਆਰ ਕਰਨ ਲੱਗੇ।"

ਆਇਸ਼ਾ ਜਲਾਲ ਨੇ ਲਿਖਿਆ, "1938 ਤੱਕ ਜਿਨਾਹ ਮੁਸਲਮਾਨਾਂ ਦੇ ਇੱਕਲੇ ਬੁਲਾਰੇ ਬਣ ਗਏ ਕਿਉਂਕਿ ਉਨ੍ਹਾਂ ਨੂੰ ਲੱਗਦਾ ਸੀ ਕਿ ਸਿਰਫ਼ ਉਹ ਹੀ ਉਨ੍ਹਾਂ ਦੀਆਂ ਮੰਗਾਂ ਨੂੰ ਜ਼ੋਰਦਾਰ ਤਰੀਕੇ ਨਾਲ ਚੁੱਕ ਰਹੇ ਸਨ।"

ਦੂਜੇ ਪਾਸੇ ਇਤਿਹਾਸਕਾਰ ਚਾਰੂ ਗੁਪਤਾ ਨੇ ਕਿਹਾ, "ਕਾਂਗਰਸ ਅੰਦਰਲੇ ਹਿੰਦੂਵਾਦੀ ਅਤੇ ਹਿੰਦੂ ਮਹਾਂ ਸਭਾ ਦੇ ਨੇਤਾ ਜਿਸ ਤਰੀਕੇ ਨਾਲ ਭਾਰਤ ਮਾਤਾ, ਮਾਂ ਬੋਲੀ (ਵਿਸ਼ੇਸ਼ ਕਰਕੇ ਹਿੰਦੀ) ਅਤੇ ਗਊ ਮਾਤਾ ਲਈ ਨਾਹਰੇ ਲਗਾ ਰਹੇ ਸਨ ਉਸ ਨਾਲ ਬਹੁ ਗਿਣਤੀ ਦੇ ਏਕਾ ਅਧਿਕਾਰ ਦਾ ਮਾਹੌਲ ਬਣ ਰਿਹਾ ਸੀ, ਜਿਸ ਵਿਚ ਮੁਸਲਮਾਨਾਂ ਦਾ ਖ਼ੁਦ ਨੂੰ ਅਸੁਰੱਖਿਅਤ ਮਹਿਸੂਸ ਕਰਨਾ ਸੁਭਾਵਿਕ ਸੀ।"

ਵਿਲਿਅਮ ਗੋਲਡ ਦਾ ਕਹਿਣਾ ਹੈ, "ਉੱਤਰ ਪ੍ਰਦੇਸ਼ ਵਿਚ ਕਾਂਗਰਸ ਦੇ ਵੱਡੇ ਆਗੂ ਪਰਸ਼ੋਤਮ ਦਾਸ ਟੰਡਨ, ਸੰਪੂਰਨਾ ਨੰਦ ਅਤੇ ਗੋਬਿੰਦ ਵੱਲਭ ਪੰਤ ਦਾ ਝੁਕਾਅ ਹਿੰਦੂਵਾਦ ਵੱਲ ਸੀ ਜਿਸ ਕਾਰਨ ਮੁਸਲਮਾਨ ਅਲੱਗ-ਥਲੱਗ ਮਹਿਸੂਸ ਕਰ ਰਹੇ ਸਨ।" ਪਰ ਸੱਚ ਇਹ ਵੀ ਹੈ ਕਿ ਵੰਡ ਵਿਚ ਇਸੇ ਉੱਤਰ ਪ੍ਰਦੇਸ਼ ਦੇ 'ਵੱਡੇ ਰੁੱਤਬੀ' ਅਤੇ 'ਜਗੀਰੂ' ਮੁਸਲਮਾਨਾਂ ਦੀ ਭੂਮਿਕਾ ਵੀ ਘੱਟ ਨਹੀ ਸੀ।

ਫ਼ਰਾਂਸਿਸ ਰੋਬਨਸਨ ਅਤੇ ਵੈਂਕਟ ਧੂਲੀਪਲਾ ਅਨੁਸਾਰ, "ਯੂ ਪੀ ਦੇ ਖ਼ਾਨਦਾਨੀ ਰਈਸ ਅਤੇ ਜ਼ਿਮੀਂਦਾਰ ਸਮਾਜ ਵਿਚ ਆਪਣੀ ਹੈਸੀਅਤ ਨੂੰ ਹਮੇਸ਼ਾ ਦੇ ਲਈ ਬਣਾਈ ਰੱਖਣਾ ਚਾਹੁੰਦੇ ਸਨ। ਉਨ੍ਹਾਂ ਨੂੰ ਲੱਗਦਾ ਸੀ ਕਿ ਅਖੰਡ ਭਾਰਤ ਵਿਚ ਉਨ੍ਹਾਂ ਦਾ ਪੁਰਾਣਾ 'ਰੁੱਤਬਾ' ਬਰਕਰਾਰ ਨਹੀਂ ਰਹਿ ਸਕੇਗਾ।"

ਇਹੀ ਨਹੀਂ ਮਸ਼ਰੂਲ ਹਸਨ, ਪਾਪਿਆ ਘੋਸ਼ ਅਤੇ ਵਿਨਿਤਾ ਦਮੋਦਰਨ ਵਰਗੇ ਇਤਿਹਾਸਕਾਰਾਂ ਨੇ ਕਿਹਾ, "1937 ਵਿਚ ਕਾਂਗਰਸ ਦੀ ਅਗਵਾਈ ਹੇਠ ਜਦੋਂ ਸਰਕਾਰ (ਖ਼ਾਸਕਰ ਯੂ ਪੀ ਵਿਚ) ਬਣੀ ਤਾਂ ਹਿੰਦੂਆਂ ਅਤੇ ਮੁਸਲਮਾਨਾਂ ਦੇ ਦੋਵੇਂ ਪਾਸੇ ਦੇ ਫ਼ਿਰਕੂ ਅਨਸਰਾਂ ਵਿਚ ਸੱਤਾ ਦੇ ਵੱਡੇ ਹਿੱਸੇ ਉੱਤੇ ਕਬਜ਼ਾ ਕਰਨ ਦੀ ਦੌੜ ਲੱਗੀ ਹੋਈ ਸੀ ਜੋ 1940 ਤੋਂ ਬਾਅਦ ਲਗਾਤਾਰ ਵੱਧਦੀ ਗਈ। ਜਦੋਂ ਕਾਂਗਰਸ ਨਾਲ ਜੁੜੇ ਉਦਾਰਵਾਦੀ ਮੁਸਲਮਾਨ ਖ਼ੁਦ ਨੂੰ ਅਲੱਗ-ਥਲੱਗ ਮਹਿਸੂਸ ਕਰਨ ਲੱਗੇ ਤਾਂ ਜਿਨਾਹ ਦੀ ਮੁਸਲਿਮ ਲੀਗ ਨੇ ਇਸ ਦਾ ਪੂਰਾ ਲਾਹਾ ਚੁੱਕਿਆ।"

ਸਮਾਜਵਾਦੀ ਨੇਤਾ ਰਾਮ ਮਨੋਹਰ ਲੋਹੀਆ ਨੇ ਆਪਣੀ ਪੁਸਤਕ 'ਗਿਲਟੀ ਮੈਨ ਆਫ਼ ਪਾਰਟੀਸ਼ਨ' ਵਿਚ ਲਿਖਿਆ ਹੈ, "ਕਈ ਵੱਡੇ ਕਾਂਗਰਸੀ ਨੇਤਾ ਜਿਸ ਵਿਚ



Sri Satguru Jagjit Singh Ji eLibrary NamdhariElibrary@gmail.com

(ਅੰਸ਼ਿਕ ਤੌਰ 'ਤੇ) ਨਹਿਰੂ ਵੀ ਸ਼ਾਮਿਲ ਸੀ ਨੂੰ ਸੱਤਾ ਦੀ ਬਹੁਤ ਕਾਹਲ ਸੀ ਜਿਨ੍ਹਾਂ ਦੇ ਕਾਰਨ ਦੇਸ਼ ਦੀ ਵੰਡ ਹੋਈ।" ਹਾਂ, ਕੁੱਝ ਵੱਡੇ ਕਾਂਗਰਸੀ ਨੇਤਾਵਾਂ ਦੀ ਮਾਨਸਿਕਤਾ, ਲੁਕਵੀਂ ਜਾਂ ਜ਼ਾਹਰਾ, ਵੀ ਮੁਸਲਿਮ ਵਿਰੋਧੀ ਸੀ। ਹੁਣ ਤੁਸੀਂ ਜਰੂਰ ਸਮਝ ਜਾਵੋਗੇ ਕਿ ਭਾਜਪਾ ਸਰਦਾਰ ਵੱਲਭ ਭਾਈ ਪਟੇਲ ਨੂੰ ਕਿਉਂ ਅਪਣਾ ਰਹੀ ਹੈ।

ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਅੰਗਰੇਜ਼ਾਂ ਨੇ ਮੁਸਲਿਮ ਲੀਗ ਅਤੇ ਹਿੰਦੂ ਮਹਾਂ ਸਭਾ ਦੋਵਾਂ ਨੂੰ ਉਕਸਾਇਆ ਕਿਉਂਕਿ ਉਹ ਉਨ੍ਹਾਂ ਦੇ ਨਾਲ ਨਹੀਂ ਸਨ ਲੜ ਰਹੇ ਜਦੋਂ 1942 ਵਿਚ " ਭਾਰਤ ਛੱਡੋ ਅੰਦੋਲਨ" ਦੌਰਾਨ ਤਕਰੀਬਨ ਸਾਰੇ ਵੱਡੇ ਕਾਂਗਰਸੀ ਨੇਤਾਵਾਂ ਨੂੰ ਜੇਲ੍ਹ ਵਿਚ ਸੁੱਟਿਆ ਗਿਆ ਸੀ ਉਸ ਵੇਲੇ ਫ਼ਿਰਕੂ ਅਨਸਰਾਂ ਨੂੰ ਸੁਨਹਿਰੀ ਮੌਕਾ ਮਿਲ ਗਿਆ। ਜੇ ਤੁਸੀਂ ਇਹ ਸਮਝਦੇ ਹੋ ਕਿ ਮੁਸਲਿਮ ਲੀਗ ਅਤੇ ਹਿੰਦੂ ਮਹਾਂ ਸਭਾ ਵਿਚਾਲੇ ਕੋਈ ਝਗੜਾ ਸੀ ਤਾਂ ਤੁਹਾਨੂੰ ਇਹ ਜਰੂਰ ਜਾਨਣਾ ਪਵੇਗਾ ਕਿ ਜਦੋਂ ਬਹੁਤੇ ਸਾਂਝੇ ਨੇਤਾ ਜੇਲ੍ਹ ਵਿਚ ਸਨ ਤਾਂ ਉਹ (ਮੁਸਲਿਮ ਲੀਗੀਏ ਅਤੇ ਹਿੰਦੂ ਮਹਾਂ ਸਭਾਈਏ) ਬੰਗਾਲ, ਸੂਬਾ ਸਰਹੰਦ ਅਤੇ ਸਿੰਧ ਵਿਚ ਮਿਲ ਕੇ ਸਰਕਾਰਾਂ ਚਲਾ ਰਹੇ ਸਨ। ਇਸ ਨਾਲ ਉਨ੍ਹਾਂ ਦੀ ਫ਼ਿਰਕੂ ਸਿਆਸਤ ਹੋਰ ਮਜ਼ਬੂਤ ਹੋਈ।

ਆਓ! ਡਾ: ਭੀਮ ਰਾਓ ਅੰਬੇਡਕਰ ਦੇ ਇਹਨਾਂ ਲਫ਼ਜ਼ਾਂ ਨਾਲ ਇਸ ਲੇਖ ਨੂੰ ਸਮੇਟੀਏ, "ਹੈਰਾਨੀ ਹੈ ਕਿ ਸਾਵਰਕਰ ਅਤੇ ਜਿਨਾਹ, ਇੱਕ ਕੌਮ ਬਨਾਮ ਦੋ ਕੌਮਾਂ ਅਤੇ ਇੱਕ ਰਾਸ਼ਟਰ ਬਨਾਮ ਦੋ ਰਾਸ਼ਟਰ ਦੇ ਸਵਾਲ ਉੱਤੇ, ਇੱਕ ਦੂਜੇ ਦੇ ਘੋਰ-ਵਿਰੋਧੀ ਹੁੰਦੇ ਹੋਏ ਵੀ, ਇੱਕ ਦੂਜੇ ਦੇ ਪੂਰਕ ਹੀ ਸਨ। ...ਜਦੋਂ ਅਸੀਂ ਇਤਿਹਾਸ ਦਾ ਸਹੀ ਜਾਇਜ਼ਾ ਲਵਾਂਗੇ ਤਾਂ ਇਹ ਨਿੱਖਰ ਕੇ ਸਾਹਮਣੇ ਆ ਜਾਵੇਗਾ ਕਿ ਦੋ ਕੌਮਾਂ, ਦੋ ਰਾਸ਼ਟਰ ਦੇ ਸਿਧਾਂਤ ਦੇ ਉਸਰੱਈਏ ਹਿੰਦੂ ਅਤੇ ਮੁਸਲਮਾਨਾਂ ਦੇ ਕੱਟੜਪੰਥੀ ਫ਼ਿਰਕਾਪ੍ਰਸਤ ਆਗੂ ਅਤੇ ਅਖੌਤੀ ਮਾਰਗ-ਦਰਸ਼ਕ ਸਨ। ਪਰ ਅਸਲ ਸੱਚ ਇਹ ਹੈ ਕਿ ਇਸ ਦੀ ਸ਼ੁਰੂਆਤ ਹਿੰਦੂ 'ਰਾਸ਼ਟਰਵਾਦੀਆਂ' ਵੱਲੋਂ ਹੋਈ।"

ਕੁੱਝ ਸਰੋਤ ਪੁਸਤਕਾਂ :-

* ਸੁਤੰਤਰਤਾ ਅੰਦੋਲਨ ਅਤੇ ਭਾਰਤੀ ਮੁਸਲਮਾਨ-ਸ਼ਾਂਤੀਮਯ ਰਾਏ
* ਭਾਰਤੀ ਦੀ ਵੰਡ ਵਿਰੋਧੀ ਮੁਸਲਮਾਨ-ਸ਼ਮਸੁੱਲ ਇਸਲਾਮ
* ਗ਼ਦਰ ਦਾ ਦਲਾਲ ਮੁਨਸ਼ੀ ਜੀਵਨ ਲਾਲ-ਸ਼ਮਸੁੱਲ ਇਸਲਾਮ
* ਸਾਵਰਕਾਰ ਝੂਠ ਅਤੇ ਸੱਚ, ਆਰ ਐਸ ਐਸ ਦਾ ਮੂਲ ਪਛਾਣੋ-ਸ਼ਮਸੁੱਲ ਇਸਲਾਮ
* ਆਜ਼ਾਦੀ ਦੀ ਪਹਿਲੀ ਜੰਗ-ਡਾ ਪ੍ਰੇਮ ਸਿੰਘ
* ਖ਼ਿਲਾਫ਼ਤ ਅੰਦੋਲਨ- ਮੁਹੰਮਦ ਅਦੀਲ ਆਬਾਸੀ
* ਭਾਰਤ ਦਾ ਮੁਕਤੀ ਸੰਗਰਾਮ-ਅਜੁੱਧਿਆ ਸਿੰਘ
* Muslims Against Partition of India —
Revisiting the legacy of patriotic Muslims by Dr. Shamsul



Sri Satguru Jagjit Singh Ji eLibrary NamdhariElibrary@gmail.com

## ਰਾਜ ਕਰੇਗਾ ਖਾਲਸਾ ?

(ਵਲੋਂ ਸ੍ਰੀ ਮਾਨ ਭਾਈ ਸੁਤੰਤ੍ਰ ਸਿੰਘ ਜੀ ਬੀ.ਏ.)

*(ਗ਼ਦਰ ਪਾਰਟੀ ਦਾ ਅਗਲੇਰਾ ਪੜਾਅ ਕਿਰਤੀ ਪਾਰਟੀ ਦਾ ਸੀ। ਭਾਈ ਸੰਤੋਖ ਸਿੰਘ ਵਲੋਂ ਸ਼ੁਰੂ ਕੀਤੇ ਗਏ ਪਰਚੇ 'ਕਿਰਤੀ' ਨੂੰ ਪੰਜਾਬ ਅੰਦਰ ਲੋਕ-ਚੇਤਨਾ ਦੇ ਵਿਕਾਸ ਦੇ ਪ੍ਰਸੰਗ ਵਿਚ ਦੇਖਣ ਦੀ ਜ਼ਰੂਰਤ ਹੈ। ਅਸੀਂ ਕਿਰਤੀ ਦੇ ਜੂਨ 1927 ਅੰਕ ਵਿੱਚ ਛਪੀ ਇੱਕ ਲਿਖਤ ਪਾਠਕਾਂ ਨਾਲ ਸਾਂਝੀ ਕਰ ਰਹੇ ਹਾਂ। ਪੰਜਾਬ ਦੇ ਸਮਕਾਲੀ ਹਾਲਾਤ ਵਿੱਚ ਇਹ ਅਜੇ ਵੀ ਓਨੀ ਹੀ ਪ੍ਰਸੰਗਕ ਜਾਪਦੀ ਹੈ–ਸੰਪਾਦਕੀ ਮੰਡਲ)*

ਉਂਞ ਤਾਂ ਜਿੱਥੇ ਜਿੱਥੇ ਵੀ ਵੱਖਰੇ-ਵੱਖਰੇ ਧਰਮਾਂ ਦੇ ਆਪਸ ਵਿਚੀ ਝਗੜੇ ਹੋਏ ਹਨ, ਓਥੇ-ਓਥੇ ਹੀ ਤਬਾਹੀ ਤੇ ਬਰਬਾਦੀ ਨੇ ਡੇਰਾ ਜਮਾ ਲਿਆ ਹੈ। ਪਰ ਕੁਛ ਚਿਰ ਤੋਂ ਧਰਮਾਂ ਨੂੰ ਲੜਨ ਝਗੜਨ ਲਈ ਹਿੰਦੁਸਤਾਨ ਚੰਗਾ ਥਾਂ ਲੱਭਾ ਹੈ। ਇਥੇ ਨਿਤ ਨਵੇਂ ਦਿਨ ਕਿਸੇ ਨਾ ਕਿਸੇ ਧਰਮ ਦਾ ਝਗੜਾ ਛਿੜਿਆ ਹੀ ਰਹਿੰਦਾ ਹੈ, ਤੇ ਕਿਸੇ ਨਾ ਕਿਸੇ ਧਰਮ ਦੇ ਪਿਛ-ਲੱਗਾਂ ਵਿਚ ਡਾਂਗੋ-ਸੋਟਾ ਹੁੰਦਾ ਹੀ ਰਹਿੰਦਾ ਹੈ। ਜੇ ਅਜ ਮੁਸਲਮਾਨਾਂ ਤੇ ਹਿੰਦੂਆਂ ਵਿਚ ਜੁਤ-ਪਟਾਂਗ ਹੋ ਰਿਹਾ ਹੈ, ਤਾਂ ਕਲ ਸਿੱਖਾਂ ਤੇ ਮੁਸਲਮਾਨਾਂ ਵਿਚ ਹੈ। ਜੇ ਅੱਜ ਸਿੱਖਾਂ ਤੇ ਨਾਮਧਾਰੀਆਂ ਵਿਚ ਹੈ,ਤਾਂ ਕਲ ਅਹਿਮਦੀਆਂ ਤੇ ਮੁਸਲਮਾਨਾਂ ਵਿਚ ਖਾਸਕਰ ਹਿੰਦੂਆਂ ਤੇ ਮੁਸਲਮਨਾਂ ਵਿਚ ਤਾਂ ਇਹ ਧਾਰਮਕ ਝਗੜੇ ਏਨ੍ਹਾਂ ਘਰ ਕਰ ਗਏ ਹਨ, ਕਿ ਇਹ ਨਿਕਲਣ ਦਾ ਨਾਮ ਹੀ ਨਹੀਂ ਲੈਂਦੇ। ਜੇ ਏਹੋ ਹੀ ਹਾਲ ਹਿੰਦੁਸਤਾਨ ਦਾ ਕੁਝ ਚਿਰ ਹੋਰ ਰਿਹਾ, ਤਾਂ ਬਹੁਤ ਸਿਆਣਿਆਂ ਦਾ ਖਿਆਲ ਹੈ ਕਿ ਹਿੰਦੁਸਤਾਨ ਦੀ ਆਜ਼ਾਦੀ ਦਾ ਦਿਨ ਬਹੁਤਾ ਦੁਰੇਡਾ ਜਾ ਪਏਗਾ।

ਆਖਰ ਇਨ੍ਹਾਂ ਝਗੜਿਆਂ ਦਾ ਕਾਰਨ ਕੀ ਹੈ? ਇਸ ਬਾਬਤ ਵੀ ਵੱਖਰੇ-ਵੱਖਰੇ ਖਿਆਲ ਹਨ। ਕੋਈ ਤਾਂ ਆਖਦਾ ਹੈ ਕਿ ਇਹਨਾਂ ਝਗੜਿਆਂ ਦਾ ਕਾਰਨ ਧਾਰਮਕ ਧੜਿਆਂ ਦੇ ਸਕੂਲਾਂ ਤੇ ਕਾਲਜਾਂ ਦਾ ਇਕ-ਪੱਖਾ ਪ੍ਰਚਾਰ ਹੈ। ਇਹਨਾਂ ਵਿਚ ਸਿਰਫ ਆਪਣੇ ਧਰਮ ਨੂੰ ਸਭ ਧਰਮਾਂ ਤੋਂ ਉੱਚਾ ਤੇ ਸੁੱਚਾ ਦੱਸਿਆ ਜਾਂਦਾ ਹੈ ਅਤੇ ਦੂਜਿਆਂ ਧਰਮਾਂ ਨੂੰ ਬੜੇ ਘ੍ਰਿਣਤ ਭਰੇ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਪਰਚਾਰ ਦਾ ਨਤੀਜਾ ਇਹ ਨਿਕਲਦਾ ਹੈ। ਇਕ ਧਰਮ ਵਾਲੇ ਦੂਜੇ ਧਰਮਾਂ ਵਾਲਿਆਂ ਨੂੰ ਨੀਵੇਂ ਅਤੇ ਗਿਰੇ ਹੋਏ ਖਿਆਲ ਕਰਨ ਲੱਗ ਪੈਂਦੇ ਹਨ ਅਤੇ ਇਸ ਤਰ੍ਹਾਂ ਆਪ ਨੂੰ ਉੱਚੇ ਤੇ ਸੁੱਚੇ ਖਿਆਲ ਕਰਕੇ ਉਹਨਾਂ ਨਾਲ ਨਫਰਤ ਭਰਿਆ ਸਲੂਕ ਕਰਦੇ ਹਨ। ਇਸ ਤੋਂ ਅਗਾਂਹ ਉਹ ਦੂਜੇ ਧਰਮਾਂ ਨੂੰ ਨਿੰਦਦੇ ਤੇ ਉਨ੍ਹਾਂ ਦੇ ਬਜ਼ੁਰਗਾਂ ਨੂੰ ਬੁਰਾ ਭਲਾ ਆਖਦੇ ਹਨ। ਜਿਸ



Sri Satguru Jagjit Singh Ji eLibrary NamdhariElibrary@gmail.com

ਨਾਲ ਇਹ ਨਫ਼ਰਤ ਵਧ ਵਧਕੇ ਵੱਡੇ ਦੀ ਸ਼ਕਲ ਅਖਤਿਆਰ ਕਰ ਲੈਂਦੀ ਹੈ ਤੇ ਆਖਰ ਉਹ ਦਿਨ ਔਂਦਾ ਹੈ, ਕਿ ਝੋੜਾ ਛਿੜ ਜਾਂਦਾ ਹੈ ਕਿ ਸਭ ਦੁਨੀਆਂ ਨਾਲੇ ਤਾਂ ਤਮਾਸ਼ਾ ਵੇਖਦੀ ਹੈ ਅਤੇ ਨਾਲੇ ਉਹਨਾਂ ਤੇ ਹਾਸਾ ਠੱਠਾ ਕਰਦੀ ਹੈ।

ਕਈਆਂ ਦਾ ਖਿਆਲ ਹੈ, ਕਿ ਇਨ੍ਹਾਂ ਧਾਰਮਕ ਟੰਟਿਆਂ ਦਾ ਅਸਲੀ ਕਾਰਨ ਵਖੋ ਵੱਖਰੇ ਧਰਮਾਂ ਦੇ ਧਾਰਮਕ ਆਗੂ, ਅਰਥਾਤ ਧਾਰਮਕ ਮੁਲਾਂ, ਪਰਿਹਤ ਅਤੇ ਗਿਆਨੀ ਹਨ। ਇਹ ਬੜਾ ਤੁਅੱਸਬ-ਭਰਿਆ ਪ੍ਰਚਾਰ ਕਰਦੇ ਹਨ ਅਤੇ ਆਮ ਸਿੱਧੇ ਸਾਦੇ ਤੇ ਸਾਧਾਰਨ ਲੋਕਾਂ ਤੇ ਇਹਨਾਂ ਦਾ ਬੜਾ ਅਸਰ ਹੁੰਦਾ ਹੈ। ਇਹ ਜਦ ਆਪੋ ਆਪਣੀਆਂ ਮਸੀਤਾਂ, ਮੰਦਰਾਂ ਅਤੇ ਗੁਰਦੁਆਰਿਆਂ ਵਿਚ ਉਠਕੇ ਪ੍ਰਚਾਰ ਕਰਦੇ ਹਨ, 'ਇਸਲਾਮ ਖਤਰੇ ਵਿਚ ਹੈ। ਹਿੰਦੂ ਧਰਮ ਨੂੰ ਢਾਹ ਲਗ ਗਈ ਹੈ। ਸਿਖ ਧਰਮ ਦੀ ਜ਼ਿੰਦਗੀ ਦੇ ਮੌਤ ਦਾ ਸਵਾਲ ਹੈ' ਆਦਿ ਆਦਿ! ਇਹਨਾਂ ਧਰਮਾਂ ਦੇ ਮੰਨਣ ਵਾਲਿਆਂ ਵਿਚ ਜੋਸ਼ ਭਰ ਜਾਂਦਾ ਹੈ, ਉਹਨਾਂ ਦੇ ਮੂੰਹ ਲਾਲ-ਬੁੱਘੜ ਹੋ ਜਾਂਦੇ ਹਨ ਤੇ ਉਹ ਮਰਨ ਮਾਰਨ ਤੇ ਉਤਰ ਔਂਦੇ ਹਨ। ਬਸ ਤਿਆਰ ਹੋਣ ਦੀ ਲੋੜ ਹੁੰਦੀ ਹੈ। ਲੜਾਈ ਨੂੰ ਤਾਂ ਕੋਈ ਦੇਰ ਨਹੀਂ ਲੱਗਦੀ। ਕਿਉਂਕਿ ਵਿਰਦਾ ਹੋਣਾ ਚਾਹੀਦਾ ਹੈ, ਬਹਾਨੇ ਤਾਂ ਫੇਰ ਬਥੇਰੇ ਲਭ ਪੈਂਦੇ ਹਨ।

ਕਈ ਹੋਰ ਪੁਰਸ਼ਾਂ ਦੀ ਵੀਚਾਰ ਹੈ ਕਿ ਇਹਨਾਂ ਵਖੋ-ਵੱਖਰੇ ਧਰਮਾਂ ਦੇ ਜੇਹੜੇ ਆਸ਼ੇ ਹਨ, ਉਹ ਵੀ ਆਪਸ ਵਿਚੀ ਵਿਰੋਧਤਾ ਫੈਲਾਣ ਵਿਚ ਕੋਈ ਘੱਟ ਕੰਮ ਨਹੀਂ ਕਰਦੇ ਹਨ। ਸਿਖ ਤਾਂ ਪੜ੍ਹਦੇ ਹਨ— "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ, ਖੁਾਰ ਹੋਏ ਸਭ ਮਿਲੇਂਗੇ, ਬਚੇ ਸਰਨ ਜੋ ਹੋਇ।"

ਮੁਸਲਮਾਨ ਆਖਦੇ ਹਨ "ਅਸੀਂ ਇਸਲਾਮ ਦਾ ਹਿੰਦੁਸਤਾਨ ਵਿਚ ਰਾਜ ਕਾਇਮ ਕੀਤੇ ਬਗੈਰ ਸਾਹ ਨਹੀਂ ਲਵਾਂਗੇ" ਹਿੰਦੂਆਂ ਦਾ ਇਹ ਦਾਹਵਾ ਹੈ, "ਹਿੰਦੂ ਧਰਮ ਦੇ ਮੰਨਣ ਵਾਲਿਆਂ ਦਾ ਇਕ ਨਾ ਇਕ ਦਿਨ ਜ਼ਰੂਰ ਰਾਜ ਹੋਵੇਗਾ"।

ਇਸ ਤਰ੍ਹਾਂ ਸਾਰਿਆਂ ਦੇ ਹੀ ਅੱਡੋ-ਅੱਡ ਆਦਰਸ਼ ਹੋਣ ਕਰਕੇ ਇਹ ਆਪਸ ਵਿਚੀ ਖਟ-ਪਿਟੀ ਰਹਿੰਦੀ ਹੈ, ਤੇ ਏਹੋ ਹੀ ਖਟਪਟੀ ਕਦੇ-ਕਦੇ ਬੜੀ ਭਿਆਨਕ ਸ਼ਕਲ ਫੜ ਲੈਂਦੀ ਹੈ, ਜਿਸ ਦਾ ਨਤੀਜਾ ਵੀ ਬੜਾ ਹੀ ਭਿਆਨਕ ਨਿਕਲਦਾ ਹੈ। ਅਰਥਾਤ ਕਈ ਹਿੰਦੂਆਂ ਦੇ ਸਿਰ ਪਾੜ ਜਾਂਦੇ ਹਨ। ਕਈ ਮੁਸਲਮਾਨਾਂ ਦੀਆਂ ਲਾਸ਼ਾਂ ਉਠਾਣੀਆਂ ਪੈਂਦੀਆਂ ਹਨ, ਤੇ ਇਸਤੇ ਹੀ ਬਸ ਨਹੀਂ, ਇਹਨਾਂ ਵਿਚੋਂ ਅਗੇ ਹੋਰ ਕਈ ਟੰਟੇ ਪੜੇ ਹੋ ਜਾਂਦੇ ਹਨ। ਜੇਹੜੇ ਮੁਕਣ ਵਿਚ ਹੀ ਨਹੀਂ ਔਂਦੇ।

ਸਾਡੇ ਖਿਆਲ ਵਿਚ ਇਕ ਦੋ ਨਹੀਂ ਸਗੋਂ ਤਿੰਨੇ ਹੀ ਕਾਰਨ ਰਲਕੇ ਹਿੰਦੁਸਤਾਨ ਦੀ ਸਾਂਝੀ ਭਲਾਈ ਲਈ ਜ਼ਹਿਰ ਬੀਜ ਰਹੇ ਹਨ। ਅੱਡੋ ਅੱਡ ਧਰਮਾਂ ਦੀ ਤਾਂ ਇਸ ਵੇਲੇ ਏਥੋਂ ਤੱਕ ਨਾਜ਼ਕ ਹਾਲਤ ਪੁਜ ਚੁੱਕੀ ਹੈ, ਕਿ ਇਕ ਧਰਮ ਵਿਚ ਹੋਣ ਦੇ ਅਰਥ ਹੀ ਦੂਜੇ ਧਰਮਾਂ ਦੇ ਵੈਰੀ ਹੋਣਾ ਹੈ। ਹਿੰਦੂ ਮੁਸਲਮਾਨ ਹਿੰਦੂਆਂ ਨੂੰ ਪਾੜਨ ਪੈਂਦੇ ਹਨ। ਇਕ ਧਰਮ ਦੂਜੇ ਧਰਮ ਨੂੰ ਏਨੇ ਸ਼ੱਕ ਦੀ ਨਜ਼ਰ ਨਾਲ ਵੇਖਦਾ ਹੈ ਕਿ ਕੋਈ ਗੱਲ ਹੀ ਨਾ ਪੁੱਛੋ! ਏਹੋ ਜੇਹੀ ਹਾਲਤ ਵਿਚ ਸਵਰਾਜ ਤਾਂ ਕਿਤੇ ਰਿਹਾ, ਹਿੰਦੂ ਰਾਜ, ਮੁਸਲਮ ਰਾਜ ਅਤੇ ਸਿਖ ਰਾਜ ਦੇ ਸੁਪਨੇ ਵੇਖਣਾ ਵੀ ਇਕ ਹਾਸੋ-ਹੀਣੀ ਗੱਲ ਹੈ।



Sri Satguru Jagjit Singh Ji eLibrary NamdhariElibrary@gmail.com

ਅਸੀਂ ਖਿਆਲ ਕਰਦੇ ਹਾਂ ਕਿ ਇਹ ਨਾਮ-ਧਰੀਕ ਧਾਰਮਕ ਸਕੂਲ ਤੇ ਕਾਲਜ ਸਚਮੁਚ ਹੀ ਸਾਂਝੀ ਕੌਮ ਨੂੰ ਬੜਾ ਨੁਕਸਾਨ ਪਹੁੰਚਾ ਰਹੇ ਹਨ ਅਤੇ ਅਸਲੀ ਅਰਥਾਂ ਵਿਚ ਕੌਮੀਅਤ ਦੇ ਬਣਨ ਦੇ ਰਾਹ ਵਿਚ ਰੋੜਾ ਅਟਕਾ ਰਹੇ ਹਨ। ਇਨ੍ਹਾਂ ਨੇ ਜੇਹੜਾ ਜ਼ਹਿਰ ਹੁਣ ਤੱਕ ਨੌਜਵਾਨਾਂ ਦੇ ਸਾਧਾਰਨ ਮਨਾਂ ਵਿਚ ਬੀਜਿਆ ਹੈ, ਇਹ ਉਸਦਾ ਫਲ ਹੀ ਹੈ, ਜੇਹੜਾ ਸਾਨੂੰ ਖਾਣ ਨੂੰ ਮਿਲ ਰਿਹਾ ਹੈ। ਜੇ ਇਸ ਜ਼ਹਿਰ ਦੇ ਰੋਕਣ ਲਈ ਕੋਈ ਯਤਨ ਨਾ ਕੀਤਾ ਗਿਆ ਤਾਂ ਪਤਾ ਨਹੀਂ ਕਿ ਭਾਰਤ ਵਰਸ਼ ਨੂੰ ਅਜੇ ਹੋਰ ਕਿਨਾ ਕੁ ਚਿਰ ਏਸੇ ਤਰ੍ਹਾਂ ਹੀ ਖੱਜਲ-ਖਵਾਰ ਹੋਣਾ ਪਏਗਾ, ਕਿਉਂਕਿ ਹਿੰਦੁਸਤਾਨ ਨੂੰ ਜਿਥੇ ਹੋਰ ਕਈ ਗੱਲਾਂ ਨੇ ਸੰਸਾਰ ਵਿਚ ਬਦਨਾਮ ਕੀਤਾ ਹੈ, ਉੱਥੇ ਇਕ ਇਹ ਮਜ਼ਹਬੀ ਝਗੜੇ ਵੀ ਹਨ, ਜੇਹੜੇ ਕਿ ਇਸ ਦੀ ਬਦਨਾਮੀ ਦਾ ਇਕ ਵੱਡਾ ਕਾਰਨ ਹਨ।

ਇਸ ਤੋਂ ਛੁਟ, ਪ੍ਰੋਹਤਾਂ ਮੁਲਾਣਿਆਂ ਅਤੇ ਗ੍ਰੰਥੀਆਂ ਦੀ ਬਾਬਤ ਤਾਂ ਕੁਛ ਪੁਛੋ ਹੀ ਨਾ। ਇਹ ਤਾਂ ਕੌਮੀਯਤ ਦੇ ਕੱਟੜ ਵੈਰੀ ਹਨ। ਇਨ੍ਹਾਂ ਦਾ ਰੁਜ਼ਗਾਰ ਹੀ ਏਸੇ ਵਿਚ ਚਲਦਾ ਹੈ ਕਿ ਆਪਣੇ ਧਰਮ ਦੇ ਪਿੱਛਲਗਾਂ ਵਿਚ ਤੁਅੱਸਬ ਭਰਕੇ ਦੂਜੇ ਧਰਮਾਂ ਦੇ ਵਿਰੋਧ ਕੀਤਾ ਜਾਵੇ। ਕਾਰਲ ਮਾਰਕਸ ਦੀ ਇਹ ਗਲ ਸੋਲਾਂ ਆਨੇ ਸੱਚ ਹੈ ਕਿ ਹਰ ਥਾਂ ਰੋਟੀ ਦਾ ਹੀ ਸਵਾਲ ਹੈ। ਇਹ ਮੁਲਾਣੇ ਤੇ ਪ੍ਰੋਹਤ ਵੀ 'ਰੋਟੀਆਂ ਕਾਰਨ ਪੂਰੇ ਤਾਲ' ਕਰਦੇ ਹਨ ਤੇ ਇਨ੍ਹਾਂ ਦੇ ਵਿਰੁਧ ਡੱਟਕੇ ਪ੍ਰਚਾਰ ਕਰਨਾ ਹਰ ਇਕ ਪ੍ਰਜਾ-ਭਗਤ ਅਤੇ ਦੇਸ਼-ਪ੍ਰੇਮੀ ਦੀ ਜ਼ਿੰਦਗੀ ਦਾ ਮਿਸ਼ਨ ਹੋਣਾ ਚਾਹੀਦਾ ਹੈ। ਤਦੇ ਹੀ ਕਿਤੇ ਜਾ ਕੇ ਆਮ ਲੋਕ ਇਨ੍ਹਾਂ ਦੇ ਫੰਦੇ ਵਿਚੋਂ ਨਿਕਲ ਸਕਦੇ ਹਨ। ਨਹੀਂ ਤਾਂ ਇਨ੍ਹਾਂ ਦਾ ਜਾਲ ਤਾਂ ਬੜਾ ਫੈਲਿਆ ਹੋਇਆ ਹੈ।

ਖ਼ੈਰ। ਅਸਾਂ ਅੱਜ ਧਰਮ ਤੇ, ਜਾਂ ਧਰਮਾਂ ਦੇ ਮੁਲਾਣਿਆਂ ਤੇ ਗ੍ਰੰਥੀਆਂ ਗਿਆਨੀਆਂ ਤੇ ਵੀਚਾਰ ਨਹੀਂ ਕਰਨੀ ਹੈ। ਅਸਾਂ ਸਿਰਫ ਅਜ ਇਹ ਵੇਖਣਾ ਹੈ, ਕਿ ਕੀ 'ਰਾਜ ਕਰੇਗਾ ਖਾਲਸਾ' ਜਾਂ ਮੁਸਲਮਾਨੀ ਰਾਜ, ਜਾਂ ਹਿੰਦੂ ਰਾਜ, ਭਾਰਤ ਵਿਚ ਸੁਖ ਤੇ ਸ਼ਾਂਤੀ ਵਰਤਾਅ ਸਕਦਾ ਹੈ? ਸਾਡਾ ਖਿਆਲ ਹੈ ਕਿ ਕਦਾਚਿਤ ਨਹੀਂ। ਅਗੇ ਸਿਖ ਰਾਜ ਵੀ ਹੋ ਚੁਕਾ ਹੈ, ਮੁਸਲਮਾਨਾਂ ਵੀ ਰਾਜ ਕਰਕੇ ਵੇਖ ਲਿਆ ਹੈ। ਮੁਸਲਮਾਨਾਂ ਨੇ ਜੇਹੜੇ ਹਿੰਦੂਆਂ ਅਤੇ ਸਿੱਖਾਂ ਤੇ ਜ਼ੁਲਮ ਕੀਤੇ ਸਨ ਉਨ੍ਹਾਂ ਦਾ ਸਾਰਿਆਂ ਹੀ ਇਤਿਹਾਸ ਪੜ੍ਹਨ ਵਾਲਿਆਂ ਨੂੰ ਪਤਾ ਹੈ। ਸਿਖਾਂ ਨੇ ਵੀ ਆਪਣੇ ਵੇਲੇ ਕੋਈ ਘਟ ਨਹੀਂ ਗੁਜ਼ਾਰੀ ਸੀ। ਸਰਹੱਦੀ ਸੂਬੇ ਵਿਚ ਸਿਖਾਂ ਵਲੋਂ ਹੋਏ ਜ਼ੁਲਮਾਂ ਦੇ ਅਜ ਤਕ ਅਖਾਣ ਬਣੇ ਹੋਏ ਚਲੇ ਔਂਦੇ ਹਨ। ਵਾਹ ਲਗਦੀ, ਇਕ ਧਰਮ ਵਾਲੇ ਹੁਣ ਦੂਜੇ ਧਰਮ ਨੂੰ ਖਾ ਜਾਣਾ ਚਾਹੁੰਦੇ ਹਨ, ਤੇ ਜੇ ਇਨ੍ਹਾਂ ਵਿਚੋਂ ਇਕ ਦਾ ਵੀ, ਫ਼ਰਜ਼ ਕਰੋ, ਰਾਜ ਹੋ ਜਾਏ, ਤਾਂ ਦੂਜਿਆਂ ਦੀ ਖ਼ੈਰ ਨਹੀਂ। ਬਸ ਫੇਰ ਓਹੋ ਜ਼ੁਲਮ ਦੇ ਕਿੱਸੇ ਤੇ ਖ਼ੂਨ ਦੀਆਂ ਕਹਾਣੀਆਂ ਸ਼ੁਰੂ ਹੋ ਜਾਣਗੀਆਂ ਤੇ ਭਾਰਤ ਵਰਸ਼ ਵਿਚ ਜ਼ਿੰਦਗੀ ਵਬਾਲ ਹੋ ਜਾਏਗੀ। ਇਸ ਲਈ ਅਸੀਂ ਸਮਝਦੇ ਹਾਂ ਕਿ ਕਿਸੇ ਵੀ ਧੜੇ ਧਰਮ ਦਾ ਰਾਜ ਹੋ ਜਾਣਾ ਨਾ ਸਿਰਫ ਸਾਨੂੰ ਸਵਰਾਜ ਲੈਣ ਤੋਂ ਹੀ ਰੋਕਦਾ ਹੈ, ਸਗੋਂ ਸਾਂਝੀ ਕੌਮੀਅਤ ਬਣਨ ਦੇ ਰਾਹ ਵਿਚ ਵੀ ਇਕ ਭਾਰੀ ਰੋਕ ਹੈ। ਇਕ ਧਰਮ ਦੇ ਰਾਜ ਹੋ ਜਾਣ ਤੇ ਉਦੋਂ ਤਾਂ ਹਿੰਦੁਸਤਾਨ ਤੇ



Sri Satguru Jagjit Singh Ji eLibrary NamdhariElibrary@gmail.com

ਮੁਸੀਬਤਾਂ ਜੇਹੜੀਆਂ ਔਣੀਆਂ ਹਨ, ਸੋ ਔਣੀਆਂ ਹੀ ਹਨ, ਹੁਣ ਹੀ ਇਸ 'ਰਾਜ ਦੇ ਖਿਆਲ' ਨੇ ਵੱਖੋ ਵੱਖਰੇ ਧਰਮਾਂ ਵਿਚ ਏਨਾ ਊਧਮ ਮਚਾਇਆ ਹੋਇਆ ਹੈ, ਕਿ ਨਿਤ ਨਵੇਂ ਸੂਰਜ ਕਿਤੇ ਨਾ ਕਿਤੇ ਦੰਗਲ ਹੀ ਰਚਿਆ ਰਹਿੰਦਾ ਹੈ, ਜਿਸ ਵਿਚ ਹਜ਼ਾਰਾਂ ਲੱਖਾਂ ਰੁਪਏ ਤੇ ਸੈਂਕੜੇ ਜਾਨਾਂ ਬਰਬਾਦ ਹੁੰਦੀਆਂ ਹਨ, ਤੇ ਜਿਸ ਨੇ ਹਿੰਦੁਸਤਾਨ ਨੂੰ ਫੁੱਟੀ ਕੌਡੀ ਦਾ ਵੀ ਲਾਭ ਨਹੀਂ ਪਹੁੰਚਾਇਆ ਹੈ। ਸਗੋਂ ਹਿੰਦੁਸਤਾਨ ਨੂੰ ਢੱਠੇ ਖੂਹ ਵਿਚ ਸੁਟਣ ਦਾ ਕਾਰਨ ਬਣਿਆ ਹੈ।

ਅਸੀਂ ਸਮਝਦੇ ਹਾਂ, ਕਿ ਇਸ ਹਿੰਦੂ ਰਾਜ, ਸਿਖ ਰਾਜ ਅਤੇ ਮੁਸਲਮਾਨ ਰਾਜ ਦੇ ਖਿਆਲ ਨੇ ਭਾਰਤਵਰਸ਼ ਦੀ ਬੇੜੀ ਵਿਚ ਵੱਟੇ ਪਾ ਦਿੱਤੇ ਹਨ। ਜਿਸ ਕਰਕੇ ਭਾਰਤਵਰਸ਼ ਦੀ ਬੇੜੀ ਅਜ ਕਲ ਘੁੰਮਣ-ਘੇਰੀਆਂ ਵਿਚ ਫਸੀ ਹੋਈ ਹੈ। ਤੇ ਜੇ ਐਸੇ ਮਲਾਹ ਹਿੰਦੁਸਤਾਨ ਵਿਚ ਨਾ ਉਠੇ ਜੇਹੜੇ ਕਿ ਇਸ ਹਿੰਦੂ-ਰਾਜ ਆਦਿ ਦੇ ਖਿਆਲ ਦੀ ਵਿਰੋਧਤਾ ਤੇ ਤਕੜੇ ਹੋ ਕੇ ਨਾ ਡਟ ਗਏ, ਤਾਂ ਹਿੰਦੁਸਤਾਨ ਦਾ ਭਵਿੱਖ ਖਤਰੇ ਵਿਚ ਹੈ। ਅਤੇ ਪਤਾ ਨਹੀਂ ਅਜੇ ਇਸ ਖਿਆਲ ਨੇ ਏਥੇ ਹੋਰ ਕੀ-ਕੀ ਚੰਦ ਚਾੜ੍ਹਨਾ ਹੈ।

ਇਸ ਲਈ ਜਿਥੇ ਅਸੀਂ ਆਪ ਇਸ ਖਿਆਲ ਦੀ ਪੂਰੇ ਜ਼ੋਰ ਨਾਲ ਵਿਰੋਧਤਾ ਕਰਦੇ ਹਾਂ। ਉਥੇ ਅਸੀਂ ਹਰ ਇਕ ਹਿੰਦੁਸਤਾਨੀ, ਹਰ ਇਕ ਇਨਸਾਨ, ਪਾਸੋਂ ਵੀ ਏਹੋ ਹੀ ਮੰਗ ਕਰਦੇ ਹਾਂ, ਕਿ ਉਹ ਵੀ ਜਿਤਨਾ ਜ਼ੋਰ ਲਗ ਸਕਦਾ ਹੈ, ਲਾਕੇ ਇਸ ਖਿਆਲ ਦੀ ਮੁਖਾਲਫ਼ਤ ਕਰਨ ਅਤੇ ਇਸ ਖਿਆਲ ਨੂੰ ਲੋਕਾਂ ਦੇ ਦਿਲਾਂ ਵਿਚੋਂ ਕੱਢਣ ਤੇ ਉਖੇੜਨ ਦੇ ਜਤਨ ਕਰਨ। ਤਾਂ ਕਿ ਹਿੰਦੁਸਤਾਨ ਵਿਚ ਕਿਸੇ ਖਾਸ ਧੜੇ ਜਾਂ ਧਰਮ ਦਾ ਰਾਜ ਨਾ ਹੋਵੇ। ਸਗੋਂ ਸਾਰਿਆਂ ਹੀ ਇਨਸਾਨਾਂ ਦਾ ਬਗੈਰ ਕਿਸੇ ਧਰਮ, ਧੜੇ ਜਾਂ ਨਸਲ ਦੇ ਫ਼ਰਕ ਦੇ ਰਾਜ ਹੋਵੇ, ਤਾਂ ਜੋ ਹਿੰਦੁਸਤਾਨ ਸੁਖ ਅਤੇ ਸ਼ਾਂਤੀ ਦਾ ਘਰ ਬਣ ਸਕੇ। ਅਤੇ ਏਥੇ ਸ਼ਾਂਤੀ ਹੋਣ ਕਰਕੇ ਸਾਇੰਸ ਆਰਟ, ਅਤੇ ਫ਼ਿਲਾਸਫ਼ੀ ਤੇ ਸਾਹਿਤ ਵਧ ਫੁਲ ਸਕਣ। ਤੇ ਫੇਰ ਉਹੋ ਹੀ ਹਿੰਦੁਸਤਾਨ ਜੇਹੜਾ ਕਿਸੇ ਜ਼ਮਾਨੇ ਵਿਚ ਸੰਸਾਰ ਵਿਚ ਉਸਤਾਦ ਮੰਨਿਆ ਜਾਂਦਾ ਸੀ, ਫੇਰ ਜੇ ਉਸਤਾਦ ਨਹੀਂ ਤਾਂ ਅੱਗੇ ਵਧੀਆਂ ਹੋਈਆਂ ਕੌਮਾਂ ਦੀ ਕਤਾਰ ਵਿਚ ਤਾਂ ਆ ਖੜਾ ਹੋਵੇ?

ਇਹ ਇਕ ਸਧਾਰਨ ਮੰਗ ਹੈ, ਜਿਸ ਤੋਂ ਬਗੈਰ ਹਿੰਦੁਸਤਾਨ ਦੀ ਕੋਈ ਉਨਤੀ ਹੀ ਹੋਣੀ ਅਸੰਭਵ ਹੈ। ਪਰ ਅਸੀਂ ਤਾਂ ਇਸ ਤੋਂ ਵੀ ਅਗੇ ਜਾਂਦੇ ਹਾਂ। ਅਸੀਂ ਜੇ ਹਿੰਦੁਸਤਾਨੀਆਂ ਦਾ ਰਾਜ ਚਾਹੁੰਦੇ ਹਾਂ, ਤਾਂ ਸਾਰੇ ਹੀ ਹਿੰਦੁਸਤਾਨੀਆਂ ਦਾ ਚਾਹੁੰਦੇ ਹਾਂ। ਧਨਾਢ ਹਿੰਦੁਸਤਾਨੀਆਂ, ਜਾਂ ਵਪਾਰੀ ਹਿੰਦੁਸਤਾਨੀਆਂ ਦਾ ਨਹੀਂ ਚਾਹੁੰਦੇ ਹਾਂ। ਅਰਥਾਤ ਅਸੀਂ ਚਾਹੁੰਦੇ ਹਾਂ, ਕਿ ਵੋਟ ਦਾ ਹੱਕ ਹਰ ਇਕ ਮਨੁੱਖ ਨੂੰ ਮਨੁੱਖ ਹੋਣ ਕਰਕੇ ਹੋਵੇ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਹਰ ਇਕ ਕਿਰਤੀ ਨੂੰ ਭਾਵੇਂ ਉਹ ਕਿਸੇ ਜਾਤੀ ਦਾ ਹੋਵੇ, ਰਾਏ ਦੇਣ ਦਾ ਹੱਕ ਹੋਵੇ, ਅਰਥਾਤ ਹਿੰਦੁਸਤਾਨ ਦਾ ਹਰ ਇਕ ਪੁਰਸ਼ ਇਹ ਜ਼ੁਮੇਵਾਰੀ ਅਨੁਭਵ ਕਰੇ ਕਿ ਉਹ ਹਿੰਦੁਸਤਾਨੀ ਗਵਰਨਮੈਂਟ ਵਿਚ ਹਿੱਸਾ ਲੈਂਦਾ ਹੈ ਅਤੇ ਉਹ ਇਸ ਨੂੰ ਆਪਣੇ ਹੋਰ ਵੋਟਰ-ਭਰਾਵਾਂ ਨਾਲ ਰਲਕੇ ਬਣਾਈ ਸਕਦਾ ਹੈ ਅਤੇ ਢਾਹ ਵੀ ਸਕਦਾ ਹੈ।



Sri Satguru Jagjit Singh Ji eLibrary NamdhariElibrary@gmail.com

ਅਗਰ ਹਰ ਇਕ ਪੁਰਸ਼ ਨੂੰ ਰਾਏ ਦੇਣ ਦਾ ਅਧਿਕਾਰ ਪਰਾਪਤ ਹੋਵੇਗਾ, ਤਾਂ ਇਸਦਾ ਨਤੀਜਾ ਕੀ ਨਿਕਲੇਗਾ ? ਇਹ, ਕਿ ਰਾਜ ਹਰ ਇਕ ਪੁਰਸ਼ ਦਾ ਹੀ ਪ੍ਰਤੀਨਿਧ ਹੋਵੇਗਾ ਅਤੇ ਇਸ ਗੱਲ ਤੋਂ ਕਿਸੇ ਖਾਸ ਚੌਕੜੀ, ਭਾਵੇਂ ਉਹ ਧਨਾਢ ਚੌਕੜੀ ਹੋਵੇ, ਤੇ ਭਾਵੇਂ ਵਪਾਰੀ, ਦਾ ਰਾਜ ਨਹੀਂ ਹੋਵੇਗਾ, ਸਗੋਂ ਬਹੁ-ਸੰਮਤੀ ਦਾ ਰਾਜ ਹੋਵੇਗਾ। ਅਤੇ ਬਹੁ ਸੰਮਤੀ ਕਿਉਂਕਿ ਕਿਰਤੀਆਂ ਅਤੇ ਕਿਰਸਾਨਾਂ ਦੀ ਹੋਵੇਗੀ, ਇਸ ਲਈ ਅਖੀਰ ਵਿਚ ਇਹ ਰਾਜ ਕਿਰਤੀ-ਰਾਜ ਦੀ ਸ਼ਕਲ ਵਿਚ ਬਦਲ ਜਾਏਗਾ। ਜਿਸ ਵਿਚ ਕਿਰਤੀਆਂ ਦੀ ਹਾਲਤ ਸੁਧਰ ਜਾਏਗੀ, ਹਿੰਦੁਸਤਾਨ ਵਿਚ ਭੁੱਖਿਆਂ ਨੰਗਿਆਂ ਦੇ ਹਾਉਕੇ ਬੰਦ ਹੋ ਜਾਣਗੇ।

ਇਹ ਆਦਰਸ਼ਕ ਰਾਜ ਵੀਹਵੀਂ ਸਦੀ ਵਿਚ ਨਿਕਲਿਆ ਹੈ। ਆਸ ਕੀਤੀ ਜਾਂਦੀ ਹੈ, ਕਿ ਇਹ ਕਿਰਤੀ-ਰਾਜ ਸੰਸਾਰ ਤੋਂ ਦੁਖ, ਅਸ਼ਾਂਤੀ ਅਤੇ ਜੰਗ ਹਟਾ ਦੇਵੇਗਾ ਅਤੇ ਸੰਸਾਰ ਤੇ ਠੰਡ ਤੇ ਸ਼ਾਂਤੀ ਵਰਤ ਜਾਏਗੀ, ਕਿਉਂਕਿ ਇਸ ਰਾਜ ਵਿਚ ਗਰੀਬਾਂ, ਦੁਖੀਆਂ ਅਤੇ ਕਿਰਤੀਆਂ ਦਾ ਖਿਆਲ ਰੱਖਿਆ ਜਾਵੇਗਾ। ਹੁਣ ਵਾਂਗ ਨਹੀਂ, ਕਿ ਚੰਦ ਧਨਾਢ ਤੇ ਸਰਮਾਏਦਾਰ ਤਾਂ ਐਸ਼ਾਂ ਤੇ ਮੌਜਾਂ-ਬਹਾਰਾਂ ਉਡਾਣ, ਤੇ ਗ਼ਰੀਬ ਵਿਚਾਰੇ ਭੁੱਖੇ ਰਹਿ ਰਹਿ ਕੇ ਹੀ ਮਰਦੇ ਜਾਣ!

ਇਸ ਵੇਲੇ ਕੁਝ ਲੋਕ ਉਠ ਬੈਠੇ ਹਨ, ਜੇਹੜੇ ਉਚੀ-ਉਚੀ ਕੂਕਦੇ ਹਨ, ਕਿ ਪੰਚੈਤੀ ਰਾਜ (Democracy) ਫੇਲ੍ਹ ਹੋ ਗਿਆ ਹੈ, ਇਸ ਲਈ ਹੁਣ ਤਾਂ ਸੰਸਾਰ ਤੇ ਮਸੋਲਿਨੀ ਵਰਗਿਆਂ ਦੀ ਲੋੜ ਹੈ। ਏਹੋ ਜੇਹੇ ਭਲੇਮਾਨਸਾਂ ਨੂੰ ਕੋਈ ਪੁੱਛੇ ਕਿ ਕਿਰਤੀਆਂ ਨੂੰ ਤਾਂ ਅਜੇ ਲਗਭਗ ਕਈ ਮੁਲਕਾਂ ਵਿਚ ਰਾਏ ਦੇਣ ਦਾ ਅਧਿਕਾਰ ਹੀ ਨਹੀਂ ਹੈ, ਇਸ ਲਈ ਪੰਚੈਤੀ ਅਸੂਲ ਤਾਂ ਅਜੇ ਤੱਕ ਪੂਰੀ ਤਰ੍ਹਾਂ ਵਰਤੋਂ ਵਿਚ ਵੀ ਨਹੀਂ ਲਿਆਂਦੇ ਗਏ ਤੇ ਫੇਲ ਕਦੋਂ ਹੋ ਗੇ। ਅਸਲੀ ਗੱਲ ਤਾਂ ਇਹ ਹੈ ਕਿ ਇਹੋ ਜੇਹੇ ਕਾਵਾਂ ਰੌਲੀ ਕਰਨ ਵਾਲੇ ਤਾਂ ਸਰਮਾਏਦਾਰਾਂ ਦੇ ਪਾਲਤੂ ਲਿਖਾਰੀ ਹਨ, ਜੇਹੜੇ ਕਿ ਕਿਰਤੀਆਂ ਨੂੰ ਹੱਕ ਮਿਲਦੇ ਵੇਖਕੇ ਖਿਝਦੇ ਹਨ। ਤੇ ਜੇਹੜੇ ਸਰਮਾਏਦਾਰਾਂ ਨੂੰ ਹੀ ਕਿਰਤੀਆਂ ਦੀ ਪਿੱਠ ਤੇ ਸਵਾਰ ਕਰੀ ਰਖਣਾ ਚਾਹੁੰਦੇ ਹਨ। ਏਹੋ ਜੇਹੇ ਲਿਖਾਰੀਆਂ ਤੋਂ ਕਿਰਤੀਆਂ ਨੂੰ ਬਚਕੇ ਰਹਿਣਾ ਚਾਹੀਦਾ ਹੈ, ਤੇ ਇਹ ਖਿਆਲ ਕਰ ਲੈਣਾ ਚਾਹੀਦਾ ਹੈ, ਕਿ ਸਰਮਾਏਦਾਰ ਜਦ ਆਪਣੀ ਆਈ ਤੇ ਔਂਦੀ ਹੈ, ਤਾਂ ਕਿਸੇ ਦਾ ਲਿਹਾਜ਼ ਨਹੀਂ ਕਰਦੀ ਹੈ। ਅਰਥਾਤ ਉਹ ਇਹ ਨਹੀਂ ਵੇਖਦੀ ਹੈ, ਕਿ ਫਲਾਣਾ ਸਿਖ ਹੈ, ਫਲਾਣਾ ਹਿੰਦੂ ਤੇ ਫਲਾਣਾ ਮੁਸਲਮਾਨ। ਉਹ ਹਰ ਇਕ ਨੂੰ ਇੱਕੋ ਜਿਹਾ ਜਾਣਦੇ ਹੀ ਰਗੜਦੀ ਹੈ। ਤਾਂ ਕੋਈ ਵਜਾ ਨਹੀਂ ਹੈ ਕਿ ਕਿਉਂ ਸਾਰੇ ਕਿਰਤੀ ਭਾਵੇਂ ਉਸ ਕਿਸੇ ਜਾਤੀ, ਨਸਲ, ਰੰਗ ਤੇ ਧਰਮ ਦੇ ਹੋਣ, ਕਿਉਂਕਿ ਇਕੋ ਕਿਰਤੀਆਂ ਦੇ ਝੰਡੇ ਥੱਲੇ ਹੀ 'ਕੱਠੇ ਹਕੇ ਕਿਰਤੀ-ਰਾਜ ਦੀ ਮੰਗ ਨਾ ਕਰਨ? ਅਤੇ ਇਹ ਜੇਹੜਾ ਸਿੱਖ-ਰਾਜ, ਹਿੰਦੂ ਰਾਜ ਅਤੇ ਮੁਸਲਮਾਨ ਦਾ ਢਕਵੰਜ ਹੈ, ਕਿਉਂ ਇਹਨੂੰ ਨਾ ਤਿਆਗ ਦੇਣ? ਕਿਉਂਕਿ ਇਹ ਤਾਂ ਧਾਰਮਿਕ ਮੁਲਾਂ ਤੇ ਭਾਈਆਂ ਤੇ ਪੰਡਤਾਂ ਨੇ ਆਪਣੀ ਰੋਟੀ ਚਲਾਈ ਰੱਖਣ ਲਈ ਸਭ ਖੇਡ ਰਚੇ ਹੋਏ ਹਨ, ਤੇ ਸਾਨੂੰ ਗ਼ਰੀਬ ਕਿਰਤੀਆਂ ਨੂੰ ਇਨ੍ਹਾਂ ਵਿਚ ਕੋਈ ਲਾਭ ਨਹੀਂ ਹੋਵੇਗਾ, ਕਿਉਂਕਿ ਇਸ ਵਿਚ ਤਾਂ ਗ਼ਰੀਬ-ਕਿਰਤੀ-ਹਿੰਦੂ, ਗ਼ਰੀਬ ਕਿਰਤੀ-ਮੁਸਲਮਾਨਾਂ ਨਾਲ ਜੁੱਤੀਓ



Sri Satguru Jagjit Singh Ji eLibrary NamdhariElibrary@gmail.com

ਜੁੱਤੀ ਹੋਣਗੇ ਤੇ ਆਪੇ ਵਿਚੀ ਮਰ ਮਰ ਮਿਟਣਗੇ, ਪਰ ਲਾਭ ਕਿਸੇ ਨੂੰ ਨਹੀਂ ਹੋਵੇਗਾ।

ਅਸੀਂ ਕਿੰਨੇ ਭੁੱਲੇ ਹੋਏ ਹਾਂ! ਕਿੰਨੇ ਸਾਲ ਹੋ ਗਏ ਹਨ, ਕਿ ਅਸੀਂ ਇਕ ਦੂਜੇ ਦਾ ਸਿਰ ਖੋਲ੍ਹਦੇ ਆਏ ਹਾਂ! ਕੀ ਸਾਨੂੰ ਕੋਈ ਲਾਭ ਹੋਇਆ ਹੈ? ਹਾਂ, ਇਕ ਲਾਭ ਜ਼ਰੂਰ ਹੋਇਆ ਹੈ। ਉਹ ਇਹ ਹੈ ਕਿ ਸਾਡੇ ਆਪਣੇ ਹੀ ਹਜ਼ਾਰਾਂ ਵੀਰ ਸਾਡੇ ਆਪਣੇ ਹੀ ਹੱਥੋਂ ਕਤਲ ਹੋ ਗਏ ਹਨ! ਸਾਡਾ ਆਪਸ ਵਿਚੀ ਰਿਸ਼ਤਾ ਸੀ, ਉਹ ਵੀ ਗ਼ਰੀਬ ਸਨ, ਅਸੀਂ ਵੀ ਗ਼ਰੀਬ ਸਾਂ! ਇਸ ਲਈ ਅਸੀਂ ਵੀਰ-ਵੀਰ ਸਾਂ। ਪਰ ਅਸੀਂ ਬਦਕਿਸਮਤੀ ਨਾਲ ਸਰਮਾਏਦਾਰਾਂ ਦੇ ਨਾਮ-ਧਰੀਕ 'ਧਰਮੀਆਂ' ਦੇ ਹੱਥੀ ਚੜ੍ਹ ਗਏ। ਤੇ ਅਸੀਂ ਆਪਸ ਵਿਚੀਂ ਹੀ ਸਿਰ ਤੋੜਕੇ ਤਬਾਹ ਹੋ ਗਏ! ਅਸੀਂ ਕਿੱਡੇ ਪਾਗਲ ਸਾਂ?

ਭੁੱਲ੍ਹੇ ਸ਼ੇਰਾਂ ਦਾ ਕੁਛ ਨਹੀਂ ਵਿਗੜਦਾ! ਆਉ, ਹੁਣ ਹੀ ਅੱਗੇ ਤੋਂ ਸਮਝ ਜਾਈਏ, ਤੇ ਇਹ ਮਨਾਂ ਵਿਚ ਫੈਸਲਾ ਕਰ ਲਈਏ ਕਿ ਹੁਣ ਅਸੀ ਕਿਸੇ ਮੁੱਲਾਂ ਦੇ ਢਹੇ ਨਹੀਂ ਚੜ੍ਹਾਂਗੇ, ਹੁਣ ਸਾਨੂੰ ਸਿਖ-ਰਾਜ, ਹਿੰਦੂ-ਰਾਜ ਤੇ ਮੁਸਲਮਾਨ-ਰਾਜ ਦੀ ਕੋਈ ਗੱਲ ਅਪੀਲ ਨਹੀਂ ਕਰੇਗੀ। ਤੇ ਹੁਣ ਅਸੀਂ ਕਿਰਤੀ-ਰਾਜ ਤੋਂ ਸਿਵਾ ਕਿਸੇ ਗਲ ਲਈ ਨਹੀਂ ਲੜਾਂਗੇ। ਕਿਉਂਕਿ ਕਿਰਤੀ ਰਾਜ ਹੀ ਹੈ, ਜੋਹੜਾ ਸਾਡੇ ਦੁਖਾਂ ਦਾ ਦਾਰੂ ਹੋ ਸਕਦਾ ਹੈ, ਜੋਹੜਾ ਸਾਨੂੰ ਰੱਜਵੀਂ ਰੋਟੀ ਦੇਣ ਦੀ ਆਸ ਬੰਨ੍ਹਾ ਸਕਦਾ ਹੈ ਅਤੇ ਜੋਹੜਾ ਸਾਨੂੰ ਧਾਰਮਕ ਮੁਲਾਣਿਆਂ ਤੋਂ ਖ਼ਲਾਸੀ ਦਵਾ ਸਕਦਾ ਹੈ! ਹੋਰ ਕੋਈ ਨਹੀਂ! ਬੋਲੋ, ਕਿਰਤੀ-ਰਾਜ ਕੀ ਜੈ!!!

—o—



Sri Satguru Jagjit Singh Ji eLibrary NamdhariElibrary@gmail.com

## ਲੋਕ ਕਵੀ : ਸਾਥੀ ਲਾਹੌਰੀ ਰਾਮ ਪ੍ਰਦੇਸੀ

ਲਾਹੌਰੀ ਰਾਮ 'ਪਰਦੇਸੀ' ਕਿਰਤੀ ਕਿਸਾਨਾਂ ਦਾ ਹਰਮਨ ਪਿਆਰਾ ਲੋਕ-ਕਵੀ ਸੀ। ਲੋਕਾਂ ਵਿੱਚ ਰਹਿੰਦਾ ਤੇ ਲੋਕਾਂ ਲਈ ਲਿਖਣ ਵਾਲੇ ਪ੍ਰਦੇਸੀ ਜੀ ਦਾ ਜਨਮ ਜੂਨ 1895 ਈ: ਨੂੰ ਚੀਮਾ ਕਲਾਂ ਜ਼ਿਲਾ ਜਲੰਧਰ ਵਿੱਚ ਪੰ: ਰਾਜਾ ਰਾਮ ਪਾਂਧੇ ਦੇ ਘਰ ਹੋਇਆ। ਘਰ ਵਿੱਚ ਮਾਮੂਲੀ ਹਿੰਦੀ ਪੜ੍ਹੀ। ਘਰਗੀ ਤੰਗੀਆਂ ਤੇ ਮਜਬੂਰੀਆਂ ਦੇ ਕਾਰਨ 1920 ਵਿੱਚ ਨਿਊਜ਼ੀਲੈਂਡ ਚਲਾ ਗਿਆ। ਇਨ੍ਹਾਂ ਦਿਨਾਂ ਵਿੱਚ ਪੰਜਾਬ ਵਿੱਚੋਂ ਬਹੁਤ ਸਾਰੇ ਹੋਰ ਲੋਕ ਨਿਊਜ਼ੀਲੈਂਡ ਜਾ ਰਹੇ ਸਨ। ਲਗਪਗ 900 ਹਿੰਦੀ ਉੱਥੇ ਪਹੁੰਚ ਚੁੱਕਾ ਸੀ। ਗੋਰੇ ਹਿੰਦੀਆਂ ਨਾਲ ਬੜੀ ਨਫ਼ਰਤ ਕਰਦੇ ਸਨ। ਹਿੰਦੀਆਂ ਵਿੱਚ ਆਪਸੀ ਮਿਲਵਰਤਨ, ਦੇਸ਼ ਪਿਆਰ ਪੈਦਾ ਕਰਨ ਲਈ ਜਥੇਬੰਦੀ 'ਸੈਂਟਰਲ ਇੰਡੀਅਨ ਐਸੋਸੀਏਸ਼ਨ' ਬਣਾਈ ਗਈ। ਲਾਹੌਰੀ ਰਾਮ ਉਸ ਦਾ ਜੁਆਇੰਟ ਸਕੱਤਰ ਬਣਾਇਆ ਗਿਆ। ਗ਼ਦਰ ਅਖ਼ਬਾਰ, ਗ਼ਦਰ ਗੂੰਜਾਂ, ਦੇਸ਼ ਸੇਵਕ ਤੇ ਅਕਾਲੀ ਅਖ਼ਬਾਰ ਮੰਗਵਾਏ ਜਾਂਦੇ ਤੇ ਬੜੇ ਸ਼ੌਕ ਨਾਲ ਪੜ੍ਹੇ ਜਾਂਦੇ।

ਇਨ੍ਹਾਂ ਦਿਨਾਂ ਵਿੱਚ ਪੰਜਾਬ ਵਿੱਚ ਅਕਾਲੀ ਲਹਿਰ ਤੇ ਕੌਮੀ ਲਹਿਰ ਤੇਜ਼ ਹੋ ਰਹੀ ਸੀ। ਗੁਰਦੁਆਰਾ ਸੁਧਾਰ ਲਹਿਰ ਦੇ ਪ੍ਰਭਾਵ ਦੇ ਕਾਰਨ, ਗੁਰਦੁਆਰਿਆਂ ਖ਼ਾਸ ਕਰਕੇ ਆਨੰਦਪੁਰ ਸਾਹਿਬ ਤੇ ਨਨਕਾਣਾ ਸਾਹਿਬ ਦੀਆਂ ਘਟਨਾਵਾਂ ਨੇ ਪੰਜਾਬ ਵਿਚ ਔਰਤ ਜਾਤੀ 'ਤੇ ਬਹੁਤ ਪ੍ਰਭਾਵ ਪਾਇਆ ਸੀ। ਇਹੀ ਕਾਰਨ ਸੀ ਕਿ ਪ੍ਰਦੇਸੀ ਦੀ ਸੁਪਤਨੀ ਸ਼ਿਵ ਦੇਵੀ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਆਨੰਦਪੁਰ ਅਤੇ ਸ੍ਰੀ ਨਨਕਾਣਾ ਸਾਹਿਬ ਮਾਇਆ ਭੇਟ ਕੀਤੀ ਜਿਹੜੀ ਉੱਚੇ ਸੁੱਚੇ ਗੁਣਾਂ ਵਾਲੀ ਸੀ। ਪੰਜਾਬ ਦੀਆਂ ਘਟਨਾਵਾਂ ਦਾ ਅਸਰ ਨਿਊਜ਼ੀਲੈਂਡ ਤੋਂ ਬਿਨਾਂ ਹੋਰ ਪ੍ਰਵਾਸੀਆਂ ਤੇ ਵੀ ਪੈ ਰਿਹਾ ਸੀ। ਦੇਸ਼ ਪਿਆਰ ਨੇ ਉਛਾਲਾ ਮਾਰਿਆ, ਤਾਂ ਪਰਦੇਸੀ ਜੀ 1932 ਵਿੱਚ ਵਾਪਸ ਦੇਸ਼ ਆ ਗਿਆ। ਕਿਰਤੀ ਪਾਰਟੀ ਵਿੱਚ ਸ਼ਾਮਲ ਹੋ ਕੇ ਕਿਸਾਨਾਂ ਵਿੱਚ ਕੰਮ ਕਰਨ ਲਈ ਜੁੱਟ ਪਿਆ। 1934 ਵਿੱਚ ਬੜੇ ਬੜੀ ਤੇਜ਼ ਹੋ ਗਈ। ਪਰਦੇਸੀ ਫਿਰ ਨਿਊਜ਼ੀਲੈਂਡ ਵਾਪਸ ਚਲਾ ਗਿਆ। ਸਾਲ ਕੁ ਮਗਰੋਂ ਵਾਪਸ ਆ ਕੇ ਫਿਰ ਜਨਤਕ ਸੇਵਾ ਦੇ ਕੰਮ ਉੱਤੇ ਦਿਨ ਰਾਤ ਲੱਗ ਪਿਆ। ਉਸ ਸਮੇਂ ਚੀਮਿਆਂ ਦੇ ਇਰਦ ਗਿਰਦ ਹੋਈ "ਕਿਸਾਨਾਂ ਦੀ ਸਟਰਾਈਕ" ਸਮੇਂ ਲਾਹੌਰੀ ਰਾਮ ਪ੍ਰਦੇਸੀ ਨੇ ਆਪਣੇ ਗੀਤਾਂ ਰਾਹੀਂ ਪ੍ਰਚਾਰ ਸ਼ੁਰੂ ਕਰ ਦਿੱਤਾ ਸੀ। ਵਾਰੰਟ ਨਿਕਲਦੇ ਰਹੇ, ਪਰ 3 ਵਰ੍ਹੇ ਉਹ ਪੁਲਸ ਦੇ ਹੱਥ ਨਹੀਂ ਆਇਆ। ਉਨ੍ਹਾਂ ਦੀ ਕਵਿਤਾ ਤੇ ਭਾਸ਼ਣ ਵਿਚ ਹਾਸਰਸ ਤੇ ਵਿਅੰਗ ਏਨਾਂ ਮਿਕਦਾਰੀ ਹੁੰਦਾ ਕਿ ਘੰਟਿਆਂ-ਬੱਧੀ ਸੋਤੇ ਨਾ ਥਕਦੇ ਨਾ ਅੱਕਦੇ ਸਨ।

ਸਾਥੀ ਤੇਜਾ ਸਿੰਘ ਸੁਤੰਤਰ ਨੇ ਲਾਹੌਰੀ ਰਾਮ ਪਰਦੇਸੀ ਬਾਰੇ ਲਿਖਿਆ ਹੈ,

"ਲਾਹੌਰੀ ਰਾਮ ਪਰਦੇਸੀ ਆਮ ਲੋਕਾਂ ਦਾ, ਕਿਸਾਨਾਂ ਤੇ ਮਜ਼ਦੂਰਾਂ, ਦਲੀ ਹੋਈ ਦੁਨੀਆਂ ਦਾ ਇੱਕ ਅਥਾਹਵਧੂ ਕਵੀ ਸੀ। ਉਹ ਗ਼ੁਲਾਮ ਤੇ ਦੁਖੀ ਲੋਕਾਂ ਦੇ ਜੀਵਨ ਦਾ



Sri Satguru Jagjit Singh Ji eLibrary NamdhariElibrary@gmail.com

ਨਕਸ਼ਾ ਹੀ ਨਹੀ ਸੀ ਖਿੱਚਦਾ ਸਗੋਂ ਉਨ੍ਹਾਂ ਨੂੰ ਜਤਾ ਕੇ, ਉਠਾ ਕੇ, ਜਥੇਬੰਦ ਕਰਕੇ ਇਸ ਘਟੀਆ ਸਮਾਜ ਨੂੰ ਪਲਟਣ ਵੱਲ ਲੈ ਜਾਂਦਾ। ਉਹ ਲੋਕਾਂ ਦੀ ਮੰਦੀ ਹਾਲਤ ਦੇ ਰੋਣੇ ਨਹੀਂ ਸੀ ਰੋਂਦਾ, ਕਿਸਮਤ ਦੇ ਸਿਰ ਦੋਸ਼ ਥੱਪ ਕੇ ਲੋਕਾਂ ਨੂੰ ਹਉਕਿਆਂ ਵਿੱਚ ਨਹੀਂ ਡੋਬਦਾ, ਸਗੋਂ ਢੱਠੇ ਤੇ ਨਿਰਾਸ਼ ਦਿਲਾਂ ਵਿੱਚ ਤਾਜ਼ਾ ਲਹੂ ਭਰ ਕੇ ਪੈਰਾਂ 'ਤੇ ਖੜ੍ਹਾ ਕਰ ਦਿੰਦਾ ਸੀ। ਜਦੋਂ ਪਰਦੇਸੀ ਸਟੇਜ ਉੱਤੇ ਖੜ੍ਹੋ ਜਾਂਦਾ ਤਾਂ ਲੰਮੇ ਤੇ ਡੂੰਘੇ ਲੈਕਚਰਾਂ ਨਾਲ ਥੱਕੇ ਊਂਘ ਰਹੇ ਕਿਸਾਨਾਂ ਨੂੰ ਸਿੱਧੀਆਂ ਪਰ ਮਿੱਠੀਆਂ ਧੁੰਨਾਂ ਨਾਲ ਮਿੰਟ ਵਿੱਚ ਉਨਾਲ ਲੈਂਦਾ ਅਤੇ ਇੱਕ ਹੁਲਾਰੇ ਵਿੱਚ ਲੈ ਆਉਂਦਾ ਕਿ ਹਰ ਕੋਈ ਪਰਦੇਸੀ ਵਾਂਗ ਸਿਰ ਹਿਲਾਉਂਦਾ ਤੇ ਗਾਉਂਦਾ ਦਿਖਾਈ ਦਿੰਦਾ।"

ਅੱਜ ਦੇ ਹਿਮਾਚਲੀ ਇਲਾਕੇ ਤੋਂ ਲੈ ਕੇ ਡੇਰਾ ਬਾਬਾ ਨਾਨਕ ਤਕ ਦੇ ਰਾਜਿਆਂ ਤੇ ਜਗੀਰਦਾਰਾਂ ਦੇ ਮੁਜ਼ਾਰਿਆਂ ਨੂੰ ਜਾਗਰੂਕ ਤੇ ਜਥੇਬੰਦ ਕਰਨ ਲਈ ਕਦੇ ਇੰਦਰ ਸਿੰਘ 'ਮੁਰਾਰੀ' ਨਾਲ ਤੇ ਕਦੇ ਉਜਾਗਰ ਸਿੰਘ 'ਉਲਟ' ਦੇ ਨਾਲ ਲਾਹੌਰੀ ਰਾਮ ਦੀ ਵਿਸ਼ੇਸ਼ ਭੂਮਿਕਾ ਸੀ। ਪੰਜਾਬ ਦੀ ਮੁਜ਼ਾਰਾ ਲਹਿਰ ਸਮੇਂ ਕਾਂਗੜੇ ਪਠਾਨਕੋਟ ਵਲ ਜਾਣ ਦੀ ਡਿਊਟੀ ਨਿਊਜ਼ੀਲੈਂਡ ਤੋਂ ਆਏ ਗ਼ਦਰੀ ਲਾਹੌਰੀ ਰਾਮ-ਪ੍ਰਦੇਸੀ ਨੇ ਸੰਭਾਲ ਲਈ ਸੀ। ਗੁਰਦਾਸਪੁਰ ਤੋਂ ਦੀਨਾ ਨਗਰ ਨੂੰ ਜਾਂਦੀ ਸੜਕ ਉੱਤੇ ਪਨਿਆੜ ਆਸ਼ਰਮ ਦਾ ਇਕ ਨਵਾਂ ਕੇਂਦਰ ਖੁਲ੍ਹ ਗਿਆ ਸੀ, ਉਸ ਕੇਂਦਰ ਨੂੰ ਸ਼ਿਵ ਕੁਮਾਰ ਸ਼ਾਰਦਾ ਦਾ "ਪਟਿਆਲਾ ਆਸ਼ਰਮ ਕਹਿ ਕੇ ਜਾਣਿਆਂ ਜਾਂਦਾ ਸੀ। ਲਾਹੌਰੀ ਰਾਮ ਪ੍ਰਦੇਸੀ ਤੇ ਇੰਦਰ ਸਿੰਘ ਮੁਰਾਰੀ ਕਾਂਗੜੇ ਜਾਣ ਤੋਂ ਪਹਿਲਾਂ ਇਸ ਇਲਾਕੇ ਵਿਚ ਕਿਸਾਨ ਤੇ ਮੁਜ਼ਾਰਾ ਲਹਿਰ ਨੂੰ ਮਜ਼ਬੂਤ ਕਰਨ ਲਈ ਪਿੰਡ-ਪਿੰਡ ਜਾ ਕੇ ਜਲਸੇ ਕਰਦੇ ਰਹੇ ਸਨ।

ਬਾਬਾ ਭਗਤ ਸਿੰਘ ਬਿਲਗਾ ਅਨੁਸਾਰ, "ਲਾਹੌਰੀ ਰਾਮ ਪ੍ਰਦੇਸੀ ਨੇ ਪਨਿਆੜ ਆਸ਼ਰਮ ਤੋਂ ਕਾਂਗੜੇ ਆ ਕੇ ਕਰਤਾ ਰਾਮ, ਠਾਕਰ ਵਰਿਆਮ ਸਿੰਘ, ਠਾਕਰ ਦਲੀਪ ਸਿੰਘ, ਠਾਕਰ ਹਜ਼ਾਰਾ ਸਿੰਘ ਅਤੇ ਪਰਸ ਰਾਮ ਨਾਲ ਮਿਲ ਕੇ ਕਾਂਗੜੇ ਦੇ ਪਿੰਡਾਂ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ ਜਿਹੜਾ ਧੌਲੀਧਾਰ ਦੇ ਪਹਾੜੀ ਰਾਜਿਆਂ ਦਾ ਇਲਾਕਾ ਸੀ। ਗਰੀਬ ਕਿਸਾਨ ਤੇ ਮੁਜ਼ਾਰੇ ਪਹਾੜਾਂ ਦੀਆਂ ਢਲਾਣਾਂ 'ਤੇ ਛੋਟੀਆਂ-ਛੋਟੀਆਂ ਕਿਆਰੀਆਂ ਬਣਾ ਕੇ ਧਾਨ ਦੀ ਖੇਤੀ ਕਰਦੇ ਸਨ। ਪਹਾੜਾਂ ਦੀਆਂ ਚੋਟੀਆਂ ਤੇ ਰਜਵਾੜਿਆਂ ਦੇ ਬੰਗਲੇ ਅਤੇ ਹੇਠਾਂ ਕਿਸਾਨਾਂ ਮੁਜ਼ਾਰਿਆਂ ਦੀਆਂ ਝੁੱਗੀਆਂ ਸਨ। ਏਥੋਂ ਦੇ ਮੰਦਰਾਂ ਵਿਚ ਗਾਈਆਂ ਜਾਂਦੀਆਂ ਭੇਟਾਂ ਤੇ ਖੜਤਾਲਾਂ ਨੇ ਲਾਹੌਰੀ ਰਾਮ ਨੂੰ ਪ੍ਰਭਾਵਿਤ ਕੀਤਾ, ਉਹ ਕਵੀ ਸੀ ਤੇ ਉਸਨੇ ਇਨ੍ਹਾਂ ਭੇਟਾਂ ਦੀਆਂ ਤਰਜ਼ਾਂ 'ਤੇ ਮੁਜ਼ਾਰਿਆਂ ਦੇ ਦੁੱਖਾਂ ਦਰਦਾਂ ਤੇ ਤੰਗੀਆਂ ਤੁਰਸ਼ੀਆਂ ਨੂੰ ਲਿਖਿਆ ਅਤੇ ਗਾਇਆ। ਪਿੰਡ-ਪਿੰਡ ਜਾ ਕੇ ਇਨ੍ਹਾਂ ਭੇਟਾਂ ਨੂੰ ਸੁਣਾ ਕੇ ਖੜਤਾਲਾਂ ਵਜਾ ਕੇ ਮੁਜ਼ਾਰੇ ਕਿਸਾਨਾਂ ਨੂੰ ਜਾਗਰਤ ਅਤੇ ਜਥੇਬੰਦ ਕਰ ਕੇ ਕਮੇਟੀਆਂ ਬਣਾਈਆਂ। ਕਾਂਗੜੇ ਤੋਂ ਹਮੀਰ ਪੁਰ ਤੱਕ ਅਤੇ ਉਸ ਤੋਂ ਅਗਲੀਆਂ ਤਹਿਸੀਲਾਂ ਤਕ ਜਥੇਬੰਦੀਆਂ ਬਣੀਆਂ। ਕਿਰਤੀ ਪਾਰਟੀ ਦਾ ਇਹ ਵੱਡਾ ਕੇਂਦਰ ਹੋਂਦ 'ਚ ਆ ਗਿਆ ਸੀ। ਜਦੋਂ ਲਾਹੌਰੀ ਰਾਮ ਪ੍ਰਦੇਸੀ ਆਪਣੀਆਂ ਕਵਿਤਾਵਾਂ ਪੜ੍ਹਦਾ ਤਾਂ ਪੰਡਾਲ ਵਿਚ ਲੋਕੀਂ ਉਸਦੀ ਅਵਾਜ਼ ਤੇ ਅੰਦਾਜ਼ 'ਤੇ ਮੰਤਰ ਮੁਗਧ ਹੋ ਜਾਂਦੇ।



Sri Satguru Jagjit Singh Ji eLibrary NamdhariElibrary@gmail.com

ਕਾ. ਅਵਤਾਰ ਸਿੰਘ ਮਲਹੋਤਰਾ ਨੇ ਪ੍ਰਦੇਸੀ ਦੀ ਇਸ ਅਦਾਇਗੀ ਦੇ ਪ੍ਰਭਾਵ ਨੂੰ ਇਸ ਤਰ੍ਹਾਂ ਬਿਆਨਿਆਂ :

"ਹਜ਼ਾਰਾਂ ਕਿਸਾਨਾਂ ਦਾ ਇਕੱਠ ਹੈ, ਕਿਸਾਨਾਂ ਵਰਗਾ ਹੀ ਇਕ ਕਿਸਾਨ ਸਟੇਜ ਤੇ ਖੜ੍ਹਾ ਹੈ। ਡੱਫਲੀ ਯਾ ਢੱਡ ਨਹੀਂ ਮਿਲੀ, ਦੀਆਂ-ਸਲਾਈ ਦੀ ਡੱਬੀ ਨਾਲ ਹੀ ਤਾਲ ਮਿਲਾ ਕੇ ਗੀਤ ਗਾ ਰਿਹਾ ਹੈ। ਇਹ ਲਾਹੌਰੀ ਗਾਮ ਪ੍ਰਦੇਸੀ ਹੈ। ਪ੍ਰਦੇਸੀ ਦੇ ਹਿਲਦੇ ਸਿਰ ਨਾਲ ਹਜ਼ਾਰਾਂ ਸਿਰ ਹਿਲ ਰਹੇ ਹਨ। ਪ੍ਰਦੇਸੀ ਦੇ ਦਿਲ ਵਿਚੋਂ ਨਿਕਲੀ ਕਵਿਤਾ ਕਿਸਾਨਾਂ ਨੂੰ ਆਪਣੇ ਦਿਲ ਦੀ ਆਵਾਜ਼ ਭਾਸਦੀ ਹੈ। ਇਸੇ ਕਰ ਕੇ ਪ੍ਰਦੇਸੀ ਦੇ ਚੁਪ ਕਰ ਜਾਣ ਬਾਅਦ ਵੀ ਕਵਿਤਾ ਦੇ ਬੰਦ ਕਿਸਾਨਾਂ ਦੇ ਮੂੰਹੋਂ ਸੁਣਾਈ ਦਿੰਦੇ ਰਹਿੰਦੇ ਹਨ।"

ਉਸਦੀ ਕਵਿਤਾ ਦੇ ਤਿੰਨ ਕਾਲ ਹਨ, ਕਿਰਤੀ ਲਹਿਰ, ਦੂਜੀ ਸੰਸਾਰ ਜੰਗ ਅਤੇ ਦੇਸ਼ ਦੀ ਵੰਡ।

'ਕਿਰਤੀ' ਵਿਚੋਂ ਕਵਿਤਾਵਾਂ ਦੇ ਕੁਝ-ਕੁਝ ਹਿੱਸੇ –

ਮਜ਼ਦੂਰ ਨੂੰ ਮੁਖ਼ਾਤਬ ਹੁੰਦਾ ਹੋਇਆ 'ਪਰਦੇਸੀ' :

ਕਦੇ ਬੈਠ ਕੇ ਗ਼ਾਫ਼ਲਾ ਸੋਚਿਆ ਨਹੀਂ, ਲੱਖਾਂ ਸਿਰ ਤੇ ਕਸ਼ਟ ਉਠਾ ਰਿਹਾ ਤੂੰ!
ਤੇਰਾ ਆਪਣਾ ਘਰ ਮਕਾਨ ਕੋਈ ਨਹੀਂ, ਧਕੇ ਦਰ ਦਰ ਦੇ ਪਿਆ ਖਾ ਰਿਹਾ ਤੂੰ!
ਲੋਹਾ ਕੁਟ ਕੁਟ ਕੇ ਕਾਨਾਂ ਪੁਟ ਪੁਟ ਕੇ, ਕਮਰ ਝੁਕ ਗਈ ਵਾਂਗ ਕੁਮਾਨ ਤੇਰੀ,
ਹੋਰ ਅੱਲਾ ਹੀ ਅੱਲਾ ਤੇ ਖੈਰ ਸਲਾ, ਖਾਲੀ ਰਹਿ ਗਈ ਪਿੰਜਰੇ ਵਿਚ ਜਾਨ ਤੇਰੀ।
ਪਏ ਦੁਖ ਕਲੇਸ਼ ਏਹ ਪੇਸ਼ ਤੇਰੇ, ਘੜੀ ਸੁਖ ਦੀ ਨੀਂਦ ਨਹੀਂ ਸੌਣ ਦਿੰਦੇ।
ਸੱਚ ਕਿਹਾ ਪ੍ਰਦੇਸੀ ਤੂੰ ਸੱਚ ਜਾਣੀ, ਸ਼ਾਹ ਜੀ ਉਤਲਾ ਪਤ ਨਹੀਂ ਔਣ ਦਿੰਦੇ।
ਦਿਨੇਂ ਰਾਤ ਮਰ ਮਰ, ਸਖ਼ਤ ਕਾਰ ਕਰ ਕਰ, ਦੁਖਾਂ ਨਾਲ ਜੋ ਕਿਰਜ਼ ਕੁਮਾ ਰਿਹਾ ਤੂੰ।
ਜਾਨ ਆਪਣੀ ਸੂਲੀ 'ਤੇ ਟੰਗ ਰੱਖੇ, ਖੱਟੀ ਵਿਹਲੜਾਂ ਦੇ ਢਿਡ ਪਾ ਰਿਹਾ ਤੂੰ।
ਪਏ ਦੁਖ ਕਲੇਸ਼ ਇਹ ਪੇਸ਼ ਤੇਰੇ, ਘੜੀ ਸੁਖ ਦੀ ਨੀਂਦ ਨਹੀਂ ਸੌਣ ਦਿੰਦੇ,
ਸੱਚ ਕਿਹਾ ਪ੍ਰਦੇਸੀ ਤੂੰ ਸੱਚ ਜਾਣੀ, ਸ਼ਾਹ ਜੀ ਉਤਲਾਪਤ ਨਹੀਂ ਔਣ ਦਿੰਦੇ।
ਕਦੇ ਬੈਠ ਕੇ ਗਾਫ਼ਲਾ ਸੋਚਿਆ ਨਹੀਂ, ਲੱਖਾਂ ਸਿਰ ਤੇ ਕਸ਼ਟ ਉਠਾ ਰਿਹਾਂ ਤੂੰ।

*('ਕਿਰਤੀ' ਅੰਮ੍ਰਿਤਸਰ 6 ਮਈ 1935)*

—o—

ਦੁਖੀਆਂ ਦੇ ਦੁੱਖ ਨੂੰ ਵੰਡਾ ਲਉ, ਮਿਲ ਭਾਈ ਵੇ।
ਦੁਖ ਤੇ ਕਲੇਸ਼ ਸਦਾ ਪਏ ਮੇਰੇ ਪੇਸ਼ ਰਹਿੰਦੇ,
ਸੁਖਾਂ ਨੇ ਤਾਂ ਦਿੱਤੀ ਮੈਨੂੰ ਕਦੇ ਨਾ ਦਿਖਾਈ ਵੇ।

—o—

'ਕਿਰਤੀ' ਅਖ਼ਬਾਰ ਦੀ ਮਹਿਮਾ ਦੱਸਦਾ ਹੋਇਆ ਇਸਦੇ ਪੱਕੇ ਗਾਹਕ ਬਣਨ ਲਈ ਉਸਦੀ ਪ੍ਰੇਰਨਾਮਈ ਕਵਿਤਾ ਵੀ ਦਿਲਾਂ ਨੂੰ ਟੁੰਬਦੀ। ਜਦੋਂ ਉਹ ਗਾਉਂਦਾ :

ਸੁੱਤਿਆ ਜਾਗ ਕਿਸਾਨਾ ਸੁਸਤੀ ਦੇ ਤਿਆਗ,
ਛੱਡ ਆਲਸ ਹੁਸ਼ਿਆਰ ਹੋ, ਜਾਗ ਪਏ ਤੇਰੇ ਭਾਗ।



Sri Satguru Jagjit Singh Ji eLibrary NamdhariElibrary@gmail.com

ਅੰਤ ਦੁੱਖਾਂ ਦੁਣ ਤੇਰਿਆਂ ਦਾ, ਛੇਤੀਂ ਹੋ ਜੂ ਜਾਨ,
ਸਚੇ ਦਿਲੋਂ ਜੇ ਕੀਤਾ ਤੈਂ, 'ਕਿਰਤੀ' ਦਾ ਸਨਮਾਨ।
ਨਾਲ ਦੇਸ ਦੇ ਪਾ ਲੈ, ਗੂਹੜਾ ਪਿਆਰ,
ਚਾਰ ਰੁਪਈਏ ਭੇਜ ਦੇ, ਬਣ ਜਾ ਮਗੇਂਦਦਾਰ
ਇਹ ਤੇਰੀ ਜ਼ਿੰਦ ਹੈ ਇਹੋ ਤੇਰੀ ਜਾਨ
ਇਹੋ ਤੇਰੀ ਅਣਖ, ਆਣ ਮਾਨ ਸ਼ਾਨ ਤੇ ਤਾਨ
ਇਹੋ ਤੇਰਾ ਸਾਥੀ ਹੈ, ਦੁਖ ਸੁਖ ਦਾ ਭਾਈਵਾਲ,
ਇਹੋ ਤੈਨੂੰ ਚਾਹੁੰਦਾ ਏ, ਦੇਖਣਾ ਖੁਸ਼ਹਾਲ।

*('ਕਿਰਤੀ' ਅੰਮ੍ਰਿਤਸਰ 30 ਜੁਲਾਈ 1934)*

—o—

ਪੂੰਜੀਦਾਰੀ ਬਣੀ ਲੁੰਬੜੀ, ਹੱਡ ਚੂਸਕੇ ਜੀਵਾਂ ਦੇ,
ਸ਼ਾਹਾਂ ਦੀ ਗੋਗੜ ਚਮਕੀ ਲਿਸ਼ਕੀ, ਨਹਾ ਨਹਾ ਖੂਨ ਗਰੀਬਾਂ ਦੇ।
ਪੂੰਜੀਦਾਰਾਂ ਢੰਗੀਆਂ ਪਾਈਆਂ ਗਿਣ ਮਿਣ ਨਾਲ ਜਰੀਬਾਂ ਦੇ
ਕਿਰਤੀ ਮਰਨ ਵਿਚਾਰੇ ਭੁੱਖੇ, ਸੁੱਕਿਆਂ ਨਾਲ ਨਸੀਬਾਂ ਦੇ

—o—

ਉਠੋ ਕਿਰਤੀਓ ਸੁਣੋ ਸੁਣਾਵੋ, ਸੰਕਟ ਆਪਣੇ ਕੱਟੋ ਹੁਣ,
ਪੂੰਜੀਦਾਰੀ ਕਰੋ ਖੁਆਰੀ, ਫੱਜ 'ਚ ਪਾ ਕੇ ਛੱਟੋ ਹੁਣ।
ਕਦਮ ਵਧਾ ਕੇ ਵਧਦੇ ਚਲੋ, ਛੱਜ 'ਚ ਪਾ ਕੇ ਛੱਟੋ ਹੁਣ।
ਕਦਮ ਵਧਾ ਕੇ ਵਧਦੇ ਚੱਲ, ਪੈਰ ਪਿਛਾਂ ਨਾ ਸੱਟੋ ਹੁਣ
ਸੁਖੀ ਕਰੋ ਸੰਸਾਰ ਇਹ ਦੁਖੀਆ, ਨੇਕੀ ਜੱਗ ਤੋਂ ਖੱਟੋ ਹੁਣ।
ਪੂੰਜੀਦਾਰੀ ਅਗਨ ਬੁਝਾ ਕੇ, ਜਗ ਤੇ ਸ਼ਾਂਤ ਵਰਤਾਵੋ ਖਾਂ,
ਝਗੜੇ ਝਾਂਜੇ ਮਿਟ ਜਾਵੇ, 'ਕਿਰਤੀ' ਚੰਦ ਚਮਕਾਵੋ ਖਾਂ।

*('ਕਿਰਤੀ' ਅੰਮ੍ਰਿਤਸਰ 24 ਨਵੰਬਰ 1935)*

ਸਿਠਣੀਆਂ ਤੇ ਸਿਆਪੇ ਦੀ ਤਰਜ਼ 'ਤੇ ਉਸਦੀਆਂ ਬਣਾਈਆਂ ਬੋਲੀਆਂ ਤੋਂ ਜਿਥੇ ਪੰਜਾਬ ਸਰਕਾਰ ਨੂੰ ਬਹੁਤ ਚਿੜ੍ਹ ਸੀ ਉਥੇ ਇਹ ਸਿਆਪਾ ਕਿਰਤੀ ਕਿਸਾਨਾਂ ਅੰਦਰ ਉਤਾਰ ਲੈ ਆਉਂਦਾ, ਜੋਸ਼ ਭਰ ਦਿੰਦਾ ਸੀ ਤੇ ਉਹ ਆਪ ਮੁਹਾਰੇ ਪ੍ਰਦੇਸੀ ਜੀ ਦੀ ਸੁਰ-ਤਾਲ ਨਾਲ ਇਕ ਮਿਕ ਹੋ ਜਾਂਦੇ। ਲਾਹੌਰ ਦੇ ਕਿਸਾਨ ਮੋਰਚੇ ਸਮੇਂ 26 ਅਗਸਤ 1939 ਨੂੰ ਰਾਤ ਸੁੱਤੇ ਹੋਏ ਲਾਹੌਰੀ ਰਾਮ ਪ੍ਰਦੇਸੀ ਨੂੰ ਪੁਲਿਸ ਨੇ ਉਸ ਦੀਆਂ ਸਿਠਣੀਆਂ ਤੇ ਸਿਆਪੇ ਵਾਲੀਆਂ ਬੋਲੀਆਂ ਕਰਕੇ ਹੀ ਚਿੜ ਕੇ ਗ੍ਰਿਫਤਾਰ ਕੀਤਾ ਸੀ ਅਤੇ ਉਸਨੂੰ ਨੌ ਮਹੀਨਿਆਂ ਦੀ ਸਜ਼ਾ ਕਟਣੀ ਪਈ।

1942 ਈ: ਵਿੱਚ ਕਿਰਤੀ ਪਾਰਟੀ ਤੇ ਕਮਿਊਨਿਸਟ ਪਾਰਟੀ ਵਿਚ ਏਕਤਾ ਹੋ ਗਈ ਤਾਂ 'ਪ੍ਰਦੇਸੀ' ਵੀ ਕਮਿਊਨਿਸਟ ਪਾਰਟੀ ਵਿੱਚ ਸ਼ਾਮਲ ਹੋ ਕੇ ਪੰਜਾਬ ਕਿਸਾਨ ਸਭਾ ਦਾ



Sri Satguru Jagjit Singh Ji eLibrary NamdhariElibrary@gmail.com

ਪ੍ਰਾਪੇਗੰਡਾ ਸਕੱਤਰ ਤੇ ਆਰਗੇਨਾਈਜ਼ਰ ਲੱਗਾ ਰਿਹਾ। ਉਹ 60 ਸਾਲ ਤੋਂ ਉੱਪਰ ਦੀ ਉਮਰ ਵਿਚ ਵੀ ਅਣਥੱਕ ਵਰਕਰਾਂ ਵਾਂਗ ਪਿੰਡਾਂ ਵਿੱਚ ਦੌਰੇ ਕਰਦਾ ਤੇ ਕਿਸਾਨਾਂ ਦੀ ਸੇਵਾ ਕਰਦਾ ਰਿਹਾ। ਲੋਕ-ਗੀਤ ਲਿਖਦਾ ਤੇ ਕਿੰਗ ਵਜਾ ਕੇ ਝੂਮਦਾ ਹੋਇਆ ਗਾਉਂਦਾ ਤਾਂ ਉਸ ਦੇ ਬੋਲ ਤੇ ਅਦਾਇਗੀ ਵਿੱਚ ਜਾਦੂ ਵਰਗਾ ਅਸਰ ਹੁੰਦਾ।

ਥੋੜ੍ਹੇ ਤੇ ਸਾਦੇ ਸ਼ਬਦਾਂ ਵਾਲੀ ਉਸ ਦੀ ਕਵਿਤਾ ਦੇਸੀ ਮਸਲਿਆਂ ਦਾ ਗਿਆਨ, ਕਿਸਾਨਾਂ ਵਿੱਚ ਦੇਸ਼ ਭਗਤੀ ਤੇ ਜਮਾਤੀ ਜਾਗਰੂਕਤਾ ਭਰਦੀ ਚਲੀ ਜਾਂਦੀ। ਏਥੇ ਹੀ ਬਸ ਨਹੀਂ, ਸਗੋਂ ਉਸੇ ਵਕਤ ਗੁੱਸਾ ਚੜ੍ਹਾ ਕੇ, ਉਭਾਰ ਕੇ ਕਿਸਾਨਾਂ ਨੂੰ ਕੰਮ ਕਰਨ ਲਈ ਤਿਆਰ ਕਰ ਦਿੰਦੀ।

ਉਸ ਦੇ ਲੋਕ-ਗੀਤਾਂ ਦੇ ਛੋਟੇ-ਛੋਟੇ ਟ੍ਰੈਕਟ ਪ੍ਰਕਾਸ਼ਤ ਹੋਏ। ਜਿਹਾ ਕਿ : ਸਾਡਾ ਪੰਜਾਬ (1945), ਇਨਕਲਾਬੀ ਹੁਲਾਰੇ (1952)। ਕਿਰਤੀ ਅਖ਼ਬਾਰ ਫੁਲਵਾੜੀ ਅਤੇ ਹੋਰ ਅਖ਼ਬਾਰਾਂ ਵਿੱਚ ਇਸ ਦੀਆਂ ਕਵਿਤਾਵਾਂ ਤੇ ਗੀਤ, ਛਪਦੇ ਰਹੇ।

ਕਾਮਰੇਡ ਤੇਜਾ ਸਿੰਘ ਸੁਤੰਤਰ ਲਾਹੌਰੀ ਰਾਮ 'ਪ੍ਰਦੇਸੀ' ਦੇ ਅੰਦਾਜ਼ ਬਾਰੇ ਲਿਖਦਾ:

"ਉਹ ਉਨ੍ਹਾਂ ਕਵੀਆਂ ਵਿਚੋਂ ਨਹੀਂ ਸੀ। ਜਿਹੜੇ ਕਵੀ ਕੇਵਲ ਕਵੀ ਦਰਬਾਰਾਂ ਲਈ ਜਾਂ ਲੋਕਾਂ ਦੀ ਰੁਚੀ ਅਨੁਸਾਰ ਇਨਾਮ ਤੇ ਵਾਹ ਵਾਹ ਪ੍ਰਾਪਤ ਕਰਨ ਲਈ ਲਿਖਦੇ ਹਨ, ਸੁਰਾਂ ਤੇ ਅਦਾਇਗੀਆਂ ਨਾਲ ਆਰਜ਼ੀ ਤਮਾਸ਼ਾ ਵਿਖਾ ਜਾਂਦੇ ਹਨ ਜਾਂ ਸੁਖਦਾਈ ਸਜੀਆਂ ਕੋਠੀਆਂ ਦੀਆਂ ਬੈਠਕਾਂ ਵਿਚ ਗਦੇਲਿਆਂ 'ਤੇ ਬੈਠ ਕੇ ਲਿਖਦੇ ਹਨ ਅਤੇ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਲੋਕ-ਕਵੀ ਹੋਣ ਦਾ ਮਾਣ ਦਿੱਤਾ ਜਾਵੇ।"

'ਬੇਸ਼ੱਕ ਪਰਦੇਸੀ ਦੀ ਸ਼ੈਲੀ, ਅਲੰਕਾਰ ਤੇ ਕਾਵਿ-ਗੁਣ" ਵਿੱਚ ਸਾਧ-ਮੁਰਾਦੀ ਸੀ, ਪਰ ਜਦ ਉਹ ਲੋਕ-ਸੇਵਾ ਦੇ ਇਸ਼ਕ ਵਿੱਚ ਮਸਤ ਹੋਇਆ" ਕਿੰਗ ਵਜਾ ਕੇ ਸਟੇਜ ਉੱਤੇ ਖੜੋ ਕੇ ਲੋਕ ਗੀਤ ਝੂਮ ਝੂਮ ਕੇ ਸੁਣਾਂਦਾ ਤਾਂ ਉਸ ਦੀਆਂ ਕਵਿਤਾਵਾਂ ਮਹਾਂਕਾਵਾਂ ਦੀਆਂ ਅਲੰਕਾਰਕ ਕਵਿਤਾਵਾਂ ਨਾਲੋਂ ਕਈ ਗੁਣਾ ਵੱਧ ਲੋਕਾਂ ਦੇ ਦਿਲਾਂ ਉੱਪਰ ਅਸਰ ਪਾਉਂਦੀਆਂ। ਅਸਲ ਲੋਕ ਕਵੀ ਉਹੀ ਹੈ ਜੋ ਲੋਕਾਂ ਵਿੱਚ ਰਹਿ ਕੇ, ਲੋਕਾਂ ਦਾ ਹੋ ਕੇ ਉਨ੍ਹਾਂ ਦੇ ਦੁੱਖਾਂ ਸੁੱਖਾਂ ਦਾ ਅਮਲੀ ਅਨੁਭਵ ਪ੍ਰਾਪਤ ਕਰਕੇ ਲਿਖੇ। ਇਸ ਪੱਖ ਨੂੰ ਅਣਡਿੱਠ ਕਰਕੇ ਕਵਿਤਾਂ ਦੀ ਪਰਖ ਤੇ ਪੜਚੋਲ ਇਕ ਪਖੀ ਹੈ।'

ਸੱਠਾਂ ਦੇ ਨੇੜੇ-ਤੇੜੇ ਪੁੱਜਾ ਪ੍ਰਦੇਸੀ, ਸਮਾਜ ਨੂੰ ਬਦਲਣਾ ਚਾਹੁੰਦਾ ਸੀ। ਤਬਦੀਲੀ ਦੇ ਸੰਗਰਾਮ ਵਿਚ ਉਹ ਬੁੱਢ ਕੇ ਭੂੰਮ ਬਣਨ ਲਈ ਵੀ ਤਿਆਰ ਹੋ ਗਿਆ। ਇਸੇ ਲਈ, ਉਹ ਦੁਤਾਰਾ ਹੱਥ ਵਿਚ ਫੜ ਕੇ ਪਰ੍ਹੇ ਵਿਚ ਯਾ ਸਟੇਜ ਉਤੇ ਖੜ੍ਹਾ ਹੋ, ਆਪ ਮਸਤ ਹੋ ਜਾਂਦਾ ਤੇ ਸੁੱਤਿਆਂ ਨੂੰ ਆਪਣੇ ਰੰਗ ਵਿਚ ਰੰਗ ਲੈਂਦਾ। ਇਸੇ ਲਈ ਉਹ ਇਕੋ ਵੇਲੇ ਲੋਕ-ਆਗੂ ਅਤੇ ਲੋਕ-ਢਾਡੀ ਵੀ ਸੀ।

ਕਾਮਰੇਡ ਸੁਤੰਤਰ ਅੱਗੇ ਲਿਖਦੇ, "ਉਸ ਦੀ ਕਵਿਤਾ ਵਿੱਚ ਇਹ ਗੁਣ ਕਿਉਂ ਹੈ ? ਪਰਦੇਸੀ ਦਾ ਜੀਵਨ, ਅਮਲ ਤੇ ਰਹਿਣੀ ਵਿੱਚ ਇਨਕਲਾਬ ਸੀ। ਉਹ ਚੁਬਾਰੇ ਵਿੱਚ ਬੈਠ ਕੇ ਕਵਿਤਾ ਨਹੀਂ ਲਿਖਦਾ। ਉਹ ਹਮੇਸ਼ਾਂ ਜਨਤਾ ਵਿੱਚ ਰਹਿੰਦਾ। ਉਨ੍ਹਾਂ ਦੇ ਦੁੱਖ ਨੇੜਿਉਂ ਵੇਖਦਾ ਅਤੇ ਉਨ੍ਹਾਂ ਜਿਹਾ ਜੀਵਨ ਬਤੀਤ ਕਰਦਾ ਸੀ। ਉਹ ਉਨ੍ਹਾਂ ਵਿੱਚੋਂ ਹੋ ਕੇ ਉਨ੍ਹਾਂ ਦੀ



Sri Satguru Jagjit Singh Ji eLibrary NamdhariElibrary@gmail.com

ਹੀ ਰਾਤ ਦਿਨੇ ਸੇਵਾ ਕਰਦਾ। ਉਸ ਦੀ ਕਵਿਤਾ ਉਸ ਦੇ ਅਮਲ ਤੋਂ ਫੁੱਟਦੀ ਤੇ ਓਦੋਂ ਤੇ ਉੱਥੇ ਹੀ ਅਮਲ ਵਿੱਚ ਪਰਤਾਈ ਜਾਂਦੀ। ਲੋਕ ਉਸ ਨੂੰ ਓਪਰੀ ਨਹੀਂ, ਘਰ ਦੀ ਆਵਾਜ਼ ਕਰਕੇ ਸੁਣਦੇ, ਅਪਣਾਉਂਦੇ ਤੇ ਖਿੱਚੇ ਜਾਂਦੇ ਸਨ। ਇਹੀ ਕਾਰਨ ਹੈ ਕਿ ਪਰਦੇਸੀ ਨਿਰਾ-ਪੁਰਾ ਕਵੀ ਨਹੀਂ, ਸਗੋਂ ਇਕ ਅਣਥੱਕ ਕਾਮਾ ਤੇ ਲੀਡਰ ਸੀ। ਉਹ ਲੋਕਾਂ ਨੂੰ ਨਿਰਾ ਉਭਾਰਦਾ ਨਹੀਂ, ਜਥੇਬੰਦ ਵੀ ਕਰਦਾ ਸੀ।"

ਹੀਰਾ ਸਿੰਘ ਦਰਦ ਨੇ 'ਇਨਕਲਾਬੀ ਹੁਲਾਰੇ' ਟ੍ਰੈਕਟ ਦੀ ਭੂਮਿਕਾ ਵਿਚ ਲਿਖਿਆ ਹੈ, "ਪ੍ਰਦੇਸੀ ਕਿਸਾਨਾਂ ਮਜ਼ਦੂਰਾਂ ਤੇ ਮਿਹਨਤੀ ਲੋਕਾਂ ਦੇ ਜਜ਼ਬਾਤਾਂ ਨੂੰ ਲੋਕਾਂ ਦੀ ਬੋਲੀ ਵਿਚ ਲੋਕ-ਗੀਤਾਂ ਰਾਹੀਂ ਆਪ ਗਾ ਕੇ ਪ੍ਰਗਟ ਕਰਦਾ ਹੈ। ਇਸ ਵਾਸਤੇ ਇਸ ਪਿੰਗਲ ਦੇ ਸੰਗਲਾਂ ਤੇ ਹਨਰੀ ਘਾਟਿਆਂ ਦੇ ਬਾਵਜੂਦ, ਪ੍ਰਦੇਸੀ ਦੇ ਗੀਤ ਸੁਣ ਕੇ ਲੋਕੀਂ ਵਾਹ ਵਾਹ ਕਰ ਉਠਦੇ ਹਨ।"

ਦੂਜੀ ਜੰਗ ਸਮੇਂ ਦੀ ਕਵਿਤਾ :

"ਜੰਗ-ਨਾਮਾ" ਦੂਜੀ ਸੰਸਾਰ-ਜੰਗ ਬਾਰੇ ਹੈ। ਦੂਜੀ ਸੰਸਾਰ-ਜੰਗ ਨੇ ਸੰਸਾਰ ਭਰ ਦੇ ਸਾਹਿਤ ਦੇ ਹਰ ਅੰਗ ਤੇ ਰੂਪ ਵਿਚ ਅਸਰ ਪਾਇਆ। ਫਾਸ਼ਿਸਟ ਤਾਕਤਾਂ ਦੀਆਂ ਗੋਦਾਂ ਤੇ ਹਿਟਲਰ ਦੀਆਂ ਜਿੱਤਾਂ ਦੇ ਹਾਲ ਦਾ ਨਕਸ਼ਾ ਲਾਹੌਰੀ ਰਾਮ ਪ੍ਰਦੇਸੀ ਇਉਂ ਪੇਸ਼ ਕਰਦਾ :

ਝੁਰਲੂ ਪੋਲੈਂਡ ਤੇ ਫੇਰਿਆ, ਬੈਠਾ ਹਿਟਲਰ ਪੈਰ ਜਮਾ।
ਸੰਘੀ ਘੁੱਟੀ ਜਾ ਬੈਲਜੀਅਮ ਦੀ, ਦਿੱਤਾ ਕਿਲਾ ਪੋਪ ਦਾ ਢਾ।
ਖਚ ਮਕਿਆ ਨਾ ਬਸਰੇਬੀਆ, ਹਿਟਲਰ ਦਿੱਤੀ ਬਿੱਲ ਬੁਲਾ।
ਘੜੀ ਕੱਢੀ ਨਾ ਰਜ਼ੇ ਰੁਮਾਨੀਆਂ, ਲਿਆ ਬਲਗੇਰੀਆ ਬਚੂ ਬਣਾ।
ਮੰਨ ਖਾਈ ਜੂਨ ਇਕਤਾਲੀ ਨੂੰ ਉਸ ਨੇ ਦਿਤਾ ਜੰਗ ਮਚਾ।
ਯਾਰੋ! ਤੋਪਾਂ ਕਹਿਰ ਦੀਆਂ ਚੱਲੀਆਂ, ਪਾਪੀ ਟੈਂਗਰ ਟੈਂਕ ਬੁਲਾ।
ਉਹ ਤਾਂ ਉੱਚਾ ਨੀਵਾਂ ਨਾ ਦੇਖਦੇ, ਨਾ ਕੋਈ ਲੱਭਣ ਯਾਰੋ ਰਾਹ।
ਟਿੱਡੀ ਦਲ 'ਪ੍ਰਦੇਸੀ' ਨਾਜ਼ੀਆਂ ਦਾ, ਫਸਲਾਂ ਕਰਦਾ ਜਾਏ ਫਨਾਹ।

—o—

ਇਹ ਸਮਾਂ ਸੀ ਜਦੋਂ ਕੱਚੇ-ਪਿੱਲੇ ਵੀ ਤੇ ਖਬੀਖਾਨ ਨੀਤੀਵਾਨ, ਅਖ਼ਬਾਰ ਨਵੀਸ ਅਤੇ ਵਿਦਿਵਾਨ ਡੋਲ ਗਏ ਤੇ ਹਿਟਲਰ ਦਾ ਪੱਖ ਪੂਰਨ ਲੱਗ ਪਏ ਸਨ। 'ਪ੍ਰਦੇਸੀ' ਨੇ ਆਪਣੀਆਂ ਲਿਖਤਾਂ ਨਾਲ ਇਹਨਾਂ ਨੂੰ ਟੋਕਾਂ ਟਕੋਰਾਂ ਲਾ ਕੇ ਕੱਖੋਂ ਹੌਲ਼ੇ ਕੀਤਾ। ਜਦੋਂ ਉਹ ਹੁਲਾਰੇ ਮਾਰਦਾ ਉਤਾਂਹ ਉਛਲ-ਉਛਲ ਕਿੰਗ ਨਾਲ ਗਾਉਂਦਾ ਤਾਂ ਉਹ ਜਿੱਤ ਦੇ ਹਿਟਲਰ ਨੂੰ ਮਾਤ ਪਾਈ ਜਾਂਦਾ :

ਜਦ ਭਈ ਜ਼ੋਰ ਜੰਗ ਨੇ ਫੜ ਲਿਆ, ਖ਼ਬਰਾਂ ਉਡੀਆਂ ਧੂਏਂ ਧਾਰ।
ਬੱਲੇ ਬੱਲੇ ਹਿਟਲਰ ਆਖਦੇ, ਮਟੀ ਲਿਖਣ ਸੁਰਖੀ ਅਖ਼ਬਾਰ।
ਕੱਛਾਂ ਸ਼ੇਸਮਝਾਂ ਨੇ ਮਾਰੀਆਂ, ਗੱਲਾਂ ਸੁਣ ਕੇ ਵਿਚ ਬਾਜ਼ਾਰ।
ਕੋਈ ਆਖੇ ਆ ਗਿਆ ਰਾਮ ਜੀ, ਕੋਈ ਕਹਿੰਦਾ ਕਿਸ਼ਨ ਮੁਰਾਰ।
ਕੋਈ ਆਖੇ ਵਾਲੀ ਹਿੰਦ ਦਾ, ਸੁਣੀਆਂ ਤੂਤੀਆਂ ਕਈ ਹਜ਼ਾਰ।



Sri Satguru Jagjit Singh Ji eLibrary NamdhariElibrary@gmail.com

ਆਖ਼ਰ ਭੇਦ ਸਚਾਈ ਖੁੱਲ੍ਹਿਆ, ਜਦ ਭਈ ਹਿਟਲਰ ਖਾਧੀ ਮਾਰ।
ਗਲਾਂ ਸਚ ਪ੍ਰਦੇਸੀ ਤੇਰੀਆਂ ਪਾਣੀ ਦੁੱਧੋਂ ਰਿਹੈ ਨਿਤਾਰ।

—o—

ਰੂਸ ਦੇ ਸਟਾਲਿਨ ਦੀ ਸਰਦਾਰੀ ਵਿਚ ਗੰਭੀਰ ਸਲਾਹਾਂ ਮਗਰੋਂ ਲੜਾਈ ਸ਼ੁਰੂ ਹੋਈ ਤਾਂ ਅੱਗੋ ਹਿਟਲਰੀ ਫੌਜਾਂ ਦਾ ਜ਼ੋਰ ਅਤੇ ਲੋਕਾਂ ਉਪਰ ਜ਼ੁਲਮ ਦਾ ਨਕਸ਼ਾ ਪ੍ਰਦੇਸੀ ਨੇ ਇਸ ਤਰ੍ਹਾਂ ਖਿੱਚਿਆ :

ਨਾਜ਼ੀ ਵਾਂਗ ਕਸਾਈਆਂ ਫੁਟ ਪਏ, ਦਿੱਤੀ ਜ਼ੁਲਮ ਦੀ ਹੱਦ ਟਪਾ।
ਰੂਸੀ ਭੈਣਾਂ ਕਰਕੇ ਨੰਗੀਆਂ, ਗੋਲੀ ਮਾਰ ਕੇ ਦੇਣ ਉਡਾ।
ਅੱਖਾਂ ਨਾਲ ਸੰਗੀਨਾਂ ਕੱਢਦੇ ਖੱਲੜੀ ਪੁੱਠੀ ਲੈਂਦੇ ਲਾਹ।
ਨਾ ਕੋਈ ਲਭੇ ਦੇਸ਼ ਗੱਦਾਰ ਪਈ, ਨਾਜ਼ੀਆਂ ਸਾਰੀ ਲਾਈ ਵਾਹ।
ਅਗੋਂ ਹਸ ਕੇ ਜ਼ੁਲਮ ਸਹਾਰਦੇ, ਰੂਸੀ ਚੋਇਆ ਹੈ ਭੈਣ ਭਰਾ।
ਵੀਰੋ! ਸੱਚ ਪ੍ਰਦੇਸੀ ਆਖਦਾ ਫ਼ਾਸ਼ਿਜ਼ਮ ਹੈ ਬੁਰੀ ਬਲਾ।

—o—

ਉਸ ਤੋਂ ਅੱਗੇ ਸਟਾਲਿਨ ਦੀ ਫਵਾਰੀਮੀ ਸਪੀਚ ਦਾ ਜ਼ਿਕਰ ਉਸਨੇ "ਇਹਦਾ ਮਣਕਾ ਇੱਥੇ ਭੰਨਣਾ" ਵਿਚ ਕੀਤਾ :

ਸਾਡਾ ਦੇਸ਼ ਉਜਾੜਣ ਆਇਆ ਨਾਜ਼ੀ ਹਿਟਲਰ ਬੇਈਮਾਨ।
ਇਹਦਾ ਮਣਕਾ ਏਥੇ ਭੰਨਣਾ ਦੇਣਾ ਸੁੱਕਾ ਮੂਲ ਨਾ ਜਾਣ।

ਸਟਾਲਿਨ ਗ੍ਰਾਡ ਦੀ ਲੜਾਈ ਵਿਚ ਰੂਸੀ ਲਾਲ ਫੌਜ ਲੜ ਕੇ ਅਗੇ ਵਧਦੀ ਹੈ। ਫੌਜ ਤੇ ਲੋਕਾਂ ਦੀ ਬਹਾਦਰੀ ਬਾਰੇ ਪ੍ਰਦੇਸੀ ਲਿਖਦਾ :

ਇਟਲੀ ਵਾਂਗ ਪਤਾਸੇ ਖੁਰ ਗਿਆ ਸਹਿ ਗਿਆ ਨਾਮ ਨਿਸ਼ਾਨ ਮਿਟਾ।
ਸੋਲ੍ਹੀ ਲਾਲ ਫੌਜ ਖੜਕਾਈ, ਨਾਜ਼ੀਆਂ ਨੂੰ ਜਿੰਨੀ ਭਾਜੜ ਪਾ।
ਵਾਹ ਵਾਹ ਲਾਲ ਹਨੇਰੀ ਛੁੱਟ ਪਈ, ਅਗੋਂ ਹਿਟਲਰ ਉੜਿਆ ਜਾ।
ਕਿਤੇ ਪੈਰ ਮੂਲ ਨਾ ਲੱਗਦਾ, ਨਾ ਹੁਣ ਦਿਸਦਾ ਕੋਈ ਬਚਾ।

ਦੂਜਾ ਕਾਵਿ ਸੰਗ੍ਰਹਿ **"ਇਨਕਲਾਬੀ ਹੁਲਾਰੇ"** ਵਿਚ ਕਵਿਤਾਵਾਂ ਦੇ ਵਿਸ਼ੇ ਹਨ; ਅਮਨ, ਦੇਸ਼ ਦੀ ਵੰਡ ਤੇ ਉਸ ਦੇ ਰਾਜਨੀਤਿਕ ਮਾਮਲੇ ਬਹੁਤੀਆਂ ਕਵਿਤਾਵਾਂ ਆਜ਼ਾਦੀ ਤੋਂ ਪਿੱਛੋਂ ਦੇਸ਼ ਦੇ ਮਸਲਿਆਂ ਉਪਰ ਜੋ ਸਿਠਣੀਆਂ ਦੀ ਤਰਜ਼ ਉੱਪਰ ਹਨ। ਅਮਨ-ਗੀਤ ਪ੍ਰਦੇਸੀ ਨੇ ਕੁਲ ਹਿੰਦ ਅਮਨ ਕਾਨਫਰੰਸ ਜਾਲੰਧਰ ਦੇ ਸਭਿਆਚਾਰਕ ਪ੍ਰੋਗਰਾਮ ਵਿਚ ਹਜ਼ਾਰਾਂ ਲੋਕਾਂ ਦੇ ਇਕੱਠ ਵਿੱਚ ਸੁਣਾਇਆ ਸੀ ਤੇ ਫਿਰ ਦੁਸਾਂਝ ਕਲਾਂ ਵਿਚ ਹੋਈ ਸੂਬੇ ਭਰ ਦੀ ਅਮਨ ਕਾਨਫ੍ਰੰਸ ਵਿਚ ਵੀ ਵਾਹ-ਵਾਹ ਕਰਵਾਈ :

ਜਦ ਵੜਦੀ ਅੰਦਰ (ਜੰਗ), ਮਸਜਿਦ ਮੰਦਰ
ਕਰਦੀ ਖੰਡਰ, ਟੱਪਦੀ, ਟੁੱਪੇਂਦੇ ਨੇ ਜਿਵੇਂ ਕਲੰਦਰ,



Sri Satguru Jagjit Singh Ji eLibrary NamdhariElibrary@gmail.com

ਫੇਰੇ ਹੁੰਝ ਬੁਹਾਰੀ। ਉਠੋ ਰੋਕੋ ਵੇ ਲੋਕੋ।
ਇੱਕ ਲਗੀ, ਦੂਜੀ ਲਗੀ, ਜਾਇਆ ਵੱਢੀ, ਲਗੀ ਫਿਰਨ ਤੀਸਰੀ ਵਾਰੀ।
ਉਠੋ ਰੋਕੋ ਵੇ ਲੋਕੋ!
ਥਾਂ ਥਾਂ ਬਣਾਉਂਦੀ ਫਿਰਦੀ ਅੱਡੇ। ਸਿਰ ਦੇ ਤੱਕਲੇ ਘਰ ਘਰ ਗੱਡੇ।
ਚਾਹੇ ਵੱਡੇ ਡੱਕਾ ਨਾ ਛੱਡੇ, ਇਹ ਖੂਨੀ ਬਘਿਆੜੀ।
ਉਠੋ ਰੋਕੋ ਵੇ ਲੋਕੋ!

ਦੇਸ਼ ਦੀ ਵੰਡ ਨੇ ਹਰ ਸਾਹਿਤਕਾਰ ਨੂੰ ਟੁੰਬਿਆ ਹੈ। ਅਜਿਹੀਆਂ ਸਾਹਿਤਕ ਰਚਨਾਵਾਂ ਬਹੁਤ ਥੋੜ੍ਹੀਆਂ ਹੋਣਗੀਆਂ, ਜਿਨ੍ਹਾਂ ਵਿੱਚ ਫਸਾਦ ਤੇ ਫਸਾਦਾਂ ਦੇ ਹੇਠ ਅਸਲ ਹੱਥ ਨੂੰ ਨੰਗਾ ਕੀਤਾ ਹੋਵੇ ਤੇ ਇੰਜ ਬਿਆਨਿਆਂ ਹੋਵੇ ਜਿਵੇਂ ਲਾਹੌਰੀ ਰਾਮ ਪ੍ਰਦੇਸੀ ਨੇ :

ਬਸ ਚੜ੍ਹ ਪਏ ਦਲ ਦੋ ਥੰਨਿਓਂ ਖੜਕੇ ਢੋਲ ਨਗਾਰੇ।
ਬਰਛੇ ਭਾਲੇ ਫੜੇ ਹਥਾਂ ਵਿੱਚ ਛੁਰੇ ਕੁਹਾੜੇ।
ਬੰਬ ਬੰਦੂਕਾਂ ਤੋਪ ਖੰਡੇ ਚੁਕ ਤੁਰੇ ਦੋ-ਧਾਰੇ।
ਜਾ ਪਿੰਡੀਂ ਘੇਰਾ ਘੱਤਿਆ ਬਿਨ ਸੋਚ ਵਿਚਾਰੇ।
ਸੋਹਣੇ ਮਹਿਲ ਅਟਾਰੀਆਂ ਲਾ ਅੱਗਾਂ ਸਾੜੇ।
ਮਾਵਾਂ ਭੈਣਾਂ ਘੇਰੀਆਂ ਪਏ ਚੀਕ ਚਿਹਾੜੇ।
ਵੱਢ ਵੱਢ ਸੁੱਟੀਆਂ ਛਾਤੀਆਂ ਢਿੱਡ ਫੜ ਫੜ ਪਾੜੇ।
ਦੇਵੀਆਂ ਵਿਧਵਾ ਕੀਤੀਆਂ ਸਿਰੋਂ ਸੁਹਾਗ ਉਤਾਰੇ।
ਲੈ ਗੇ ਚੁੱਕ ਕੁਆਰੀਆਂ ਦੇਖੋ ਜ਼ੁਲਮ ਨਜ਼ਾਰੇ।
ਕਣਕਾਂ ਦੇ ਜਿਵੇਂ ਵੱਢ ਕੇ ਲਾਏ ਖਲਵਾੜੇ।
ਭੇਡਾਂ ਕਰ ਜਿਵੇਂ ਕੱਠੀਆਂ ਡੱਕ ਦਿੱਤੀਆਂ ਵਾੜੇ।

"ਪਜਾਬ ਦੀ ਲੁੱਟ" ਕਵਿਤਾ ਨੂੰ ਜਿਸ ਤਰ੍ਹਾਂ ਪ੍ਰਦੇਸੀ ਜੀ ਨੇ ਉਲੀਕਿਆ, ਉਹੋ ਜਿਹੀ ਪੇਂਡੂ ਜੀਵਨ ਵਿਚ ਮਚੀ ਲੁੱਟ ਨੂੰ ਬਿਆਨ ਕਰਦੀ ਕਿਸੇ ਹੋਰ ਵੱਡੇ ਕਵੀ ਦੀ ਇਸ ਕਿਸਮ ਦੀ ਰਚਨਾ ਨਹੀਂ ਮਿਲਦੀ, ਜਿਵੇਂ :

ਮੈਂ ਐਧਰ ਓਧਰ ਦੇਖਿਆ ਘੁੰਮ ਸੱਜੇ ਖੱਬੇ।
ਢੋਲ ਨਗਾਰੇ ਖੜਕਦੇ ਜਿਵੇਂ ਬੱਦਲ ਗੱਜੇ।
ਲੁੱਟਾਂ ਲੁੱਟਣ ਬੰਨ੍ਹ ਟੋਲੀਆਂ, ਸੀ ਜਾਂਦੇ ਭੱਜੇ।
ਬੋਤੇ ਮੱਝਾਂ ਘੋੜੀਆਂ, ਜਾਂ ਖੋਲ੍ਹੇ ਢੱਗੇ।
ਭੇਡ ਬਕਰੀ ਘੇਰ ਤੁਰੇ, ਲਾ ਪਿੱਜਰ ਅੱਗੇ।
ਕਪੜਾ ਲੀੜਾ ਢੁੱਕਿਆ ਬੰਨ੍ਹ ਪੰਡਾਂ ਡੱਗੇ।
ਹਲਟ ਉਖੇੜੇ ਵੇਲਨੇ ਪਟ ਧਰਤੀ ਦੱਬੇ।
ਦਰ ਚੁਗਾਠਾਂ ਤਾਕੀਆਂ ਕੱਢ ਲਈਆਂ ਸਭੇ।
ਛਤਾਂ ਪੁਥ ਉਧੇੜੀਆਂ ਨਾ ਗਾਡਰ ਛੱਡੇ।
ਗੁੜ ਸ਼ੱਕਰ ਪੀਪੇ ਘਿਓ ਦੇ, ਰੜ ਕੁੱਜੇ ਮੱਘੇ।



Sri Satguru Jagjit Singh Ji eLibrary    NamdhariElibrary@gmail.com

ਟ੍ਰੰਕ ਟਲੀ ਆਈ ਹੱਥ ਜੋ, ਲੈ ਮਾਰੀ ਡੱਬੇ।
ਜਿਨਸਾਂ ਕਰ ਸਭ ਕੱਠੀਆਂ ਭਰ ਆਂਦੇ ਗੱਡੇ।
ਪੈ ਗਈ ਧੂ ਚੁਫੇਰਿਓਂ ਨੰਗਾ ਕਿਹੜਾ ਕੱਜੇ।
ਥਿੜਕੇ ਕਈ ਯਕੀਨ ਤੋਂ ਕੌਤਕ ਦੇਖੇ ਸਭੇ।
ਹਾਕਮ ਦੇਖੇ ਪੁਲਿਸ ਵੀ, ਪਾ ਰਿਸ਼ਵਤ ਰੱਜੇ।
ਚੋਰ ਉਚੱਕੇ ਚੌਧਰੀ ਸਭ ਅਗੇ ਲਗੇ।
'ਪ੍ਰਦੇਸੀ' ਆਗੂ ਅਸਾਂ ਦੇ ਬਣ ਖੜ ਗਏ ਅੱਗੇ।

ਵੰਡ ਸਮੇਂ ਦੀ ਕਤਲੋਗਾਰਤ ਤੇ ਮਚੀ ਲੁੱਟ ਵਾਲੇ ਬਹੁਤ ਖਤਰੇ ਭਰੇ ਹਾਲਾਤਾਂ ਨੂੰ ਠਾਹ ਦੇਣ ਲਈ ਲਾਹੌਰੀ ਰਾਮ ਪ੍ਰਦੇਸੀ ਜਿਹੇ ਲੋਕਾਂ ਦੇ ਆਗੂ ਮੱਸੇ ਪੱਖੀ ਅੱਗੇ ਆਏ, ਇਸ ਕਤਲੋਗਾਰਤ ਦੀ ਅੱਗ ਵਿਚ ਕਾਮਰੇਡ ਜਗਿਲ ਸਿੰਘ ਵਰਗਿਆਂ ਨੂੰ ਜਾਨਾਂ ਗੁਆਉਣੀਆਂ ਪਈਆਂ ਸਨ। ਇਸ ਖ਼ੂਨੀ ਆਜ਼ਾਦੀ ਤੋਂ ਪਿੱਛੋਂ ਹਾਲਤਾਂ ਵਿਚ ਬਹੁਤਾ ਸੁਧਾਰ ਨਾ ਆਇਆ ਤਾਂ ਬਾਬਾ ਸੋਹਣ ਸਿੰਘ ਭਕਨਾ ਨੂੰ ਦੇਸ਼ ਦੇ ਹਾਕਮਾਂ ਸਾਹਮਣੇ ਕਹਿਣਾ ਪਿਆ, "ਸਾਡੇ ਸੁਪਨਿਆਂ ਦੀ ਆਜ਼ਾਦੀ ਸਾਨੂੰ ਪ੍ਰਾਪਤ ਨਹੀਂ ਹੋਈ। ਇਥੇ ਵਿਦੇਸ਼ੀ ਸਰਮਾਇਆ ਭਾਰੂ ਹੈ। ਜੇ ਅਸਾਂ ਕੁਰਬਾਨੀਆਂ ਕੀਤੀਆਂ ਹਨ, ਜੇਲ੍ਹੋ-ਆਜ਼ਾਦੀ ਵਿਚ ਖ਼ੂਨ ਤੇ ਜ਼ਿੰਦਗੀਆਂ ਦਿੱਤੀਆਂ ਹਨ ਤਾਂ ਸਾਨੂੰ ਮੌਜੂਦਾ ਹਾਕਮਾਂ ਤੋਂ ਪੁੱਛਣ ਦਾ ਹੱਕ ਹੈ ਕਿ ਦੇਸ਼ ਦੀ ਹਾਲਤ ਕਿਉਂ ਨਹੀਂ ਸੁਧਰੀ? ਜੇ ਅਸੀਂ ਨਹੀਂ ਪੁੱਛਾਂਗੇ ਤਾਂ ਅਸੀਂ ਕੋਤਾਹੀ ਕਰਦੇ ਹੋਵਾਂਗੇ।"

ਆਜ਼ਾਦੀ ਬਾਰੇ 'ਪ੍ਰਦੇਸੀ' ਦਾ ਨਜ਼ਰੀਆ ਸਮਕਾਲੀ ਸ਼ਾਇਰ ਗੁਰਦਾਸ ਰਾਮ 'ਆਲਮ' ਵਾਂਗ ਵਿਅੰਗਮਈ ਤੇ ਜਨਤਾ ਦੇ ਹਾਣ ਦਾ ਹੈ। ਜਿਵੇਂ :

ਰੀਰ ਆਜ਼ਾਦੀ ਆਈ ਹਿੰਦ ਵਿਚ ਚੰਗੀ ਏ।
ਉਤੋਂ ਇਹ ਡਿੱਗੀ ਸਜਨੋਂ ਉਤੇ ਹੀ ਗਈ ਟੰਗੀ ਏ।
ਹੇਠਾਂ ਨਾ ਬੂੰਦ ਡਿੱਗੀ ਕੋਈ ਜੜੀ ਪਾਬੰਦੀ ਏ।
ਧਨੀਆਂ ਨੇ ਛੱਡੀ ਉਤੋਂ ਧਨੀਆਂ ਨੇ ਵੰਡੀ ਏ।
ਕਪੜੇ ਉਤਾਰ ਲਿਤੇ, ਦਿੱਤੀ ਕਰ ਨੰਗੀ ਏ।
ਨਹਿਰੂ ਨੂੰ ਧਨੀ ਵਰਤ ਗਏ ਵਾਂਗ ਛਵੰਡੀ ਏ।
ਦੁਖੀਆਂ ਨੂੰ ਦੁਖ ਸਤਾਉਂਦੇ ਡਾਢੀ ਘਟ ਭੰਗੀ ਏ।
ਜਨਤਾ ਦੀ ਹਾਲਤ ਹੋ ਗਈ ਅਗੇ ਤੋਂ ਮੰਦੀ ਏ।
ਛੋਟੇ ਮੁਲਾਜ਼ਮਾਂ ਦੀ ਤੇਗੀ ਵਜ ਘੰਗੀ ਏ।
ਟਬਰਾਂ ਵਿੱਚ ਰੋਟੀ ਪੂਰੀ ਆਉਂਦੀ ਨਾ ਵੰਡੀ ਏ।
ਵਡਿਆਂ ਦਾ ਦੌਨ ਕੋਈ ਨਾ ਕੋਹਦੇ ਇਨਸਾਨਾਂ ਨੂੰ।
ਨਹਿਰੂ ਬੇਮੁਖ ਹੋ ਗਿਆ ਕੱਢ ਕੇ ਐਲਾਨਾਂ ਨੂੰ।

ਇਸ ਸੰਦਰਭ ਵਿਚ ਕਵੀ ਲਾਹੌਰੀ ਰਾਮ 'ਪ੍ਰਦੇਸੀ' ਤਾਂ ਸਿਸਟਮ ਨੂੰ ਨੰਗਾ ਕਰਕੇ ਗਾਉਂਦਾ ਇਉਂ ਲਗਦਾ ਜਿਵੇਂ ਮੋਤਿਆਂ ਨਾਲ ਗਲੀ ਪਿਆ ਹੋਵੇ ਤੇ ਉਹ ਉਨਦੀ ਹਾਂ 'ਚ ਹਾਂ ਰਲਾਉਂਦੇ ਹੋਣ:



Sri Satguru Jagjit Singh Ji eLibrary NamdhariElibrary@gmail.com

ਤੇਰੇ ਜ਼ੁਲਮਾਂ ਨੇ ਹੱਦ ਟੱਪੀ, ਮਹਕਮੇ ਸਾਰੇ ਹੋ ਗਏ ਸ਼ੱਕੀ।
ਨਿਆਨੀ ਨੰਗ ਨਾਂ ਕੱਜਦੀ, ਟੁੱਟਿਆ ਤਾਣਾ-ਬਾਣਾ।..ਮੈਂ ਕੋਈ ਝੂਠ ਬੋਲਿਆ..
ਟੁੱਟਿਆ ਤਾਣਾ-ਬਾਣਾ, ਝੂਠ ਨਾ ਕਸਮ ਰੱਬ ਦੀ।
ਹੋ ਗਈ ਛਾਣਾ ਦਾਣਾ... ਮੈਂ ਕੋਈ ਝੂਠ ਬੋਲਿਆ...
ਮੰਡੀ ਚੋਰ ਮੁਨਾਫੇ ਖੋਰ ਅਜ ਵੀ,
ਹੋ ਗਈ ਛਾਣਾ ਦਾਣਾ। ਮੈਂ ਕੋਈ ਝੂਠ ਬੋਲਿਆ...

ਯਾਦ ਰਹੇ ਕਿ ਲਾਹੌਰੀ ਰਾਮ 'ਪ੍ਰਦੇਸੀ' ਦੇ ਇਸ ਗੀਤ ਦੀ ਤਰਜ਼ 'ਤੇ ਫਿਲਮਕਾਰ ਪ੍ਰੇਮ ਧਵਨ ਨੇ ਗੀਤ ਲਿਖਿਆ ਜਿਹੜਾ 1956 ਵਿਚ ਬਣੀ ਰਾਜ ਕਪੂਰ ਦੀ ਫਿਲਮ 'ਜਾਗਤੇ ਰਹੋ' ਵਿਚ ਫਿਲਮਾਇਆ ਗਿਆ ਸੀ। ਪ੍ਰੇਮ ਧਵਨ 'ਪ੍ਰਦੇਸੀ' ਜੀ ਦਾ ਸਮਕਾਲੀ ਅਤੇ ਲਾਹੌਰ ਵਿਚ ਵਿਦਿਆਰਥੀ ਯੂਨੀਅਨ ਦਾ ਆਗੂ ਰਿਹਾ ਸੀ।

ਸ਼ਹਿਰੀ ਆਜ਼ਾਦੀ ਉੱਪਰ ਕਵਿਤਾ ਰਚਦਿਆਂ ਪੁਲਸੀ ਕਾਰਿਆਂ ਨੂੰ ਨੰਗਾ ਕਰਦਿਆਂ ਲਿਖਦਾ -

ਇਹਦੀ ਪੁਲਸ ਰਖਵਾਲੀ ਬੜ੍ਹਕਾਂ ਮਾਰਦੀ ਫਿਰੇ।
ਬੜ੍ਹਕਾਂ ਮਾਰਦੀ ਫਿਰੇ ਓਹ ਝਾੜੇ ਝਾੜਦੀ ਫਿਰੇ।
ਭਲੇ ਮਾਣਸਾਂ ਨੂੰ ਪੈਰਾਂ 'ਚ ਲਿਤਾੜਦੀ ਫਿਰੇ।
ਝੂਠੇ ਕੇਸ ਬਣਾ ਜਰੱਟੀ ਗਾਲਦੀ ਫਿਰੇ।

ਜਨਤਾ ਲਈ ਜਿਰਜ਼ੀ ਬੋਲ, ਸੁੱਚੇ ਲੋਕ-ਕਾਵਿ ਦੀ ਪ੍ਰੇਰਣਾ ਦੇਣ ਵਾਲਾ ਲੋਕ-ਕਵੀ ਲਾਹੌਰੀ ਰਾਮ ਪ੍ਰਦੇਸੀ, ਕਿਤੇ ਵੱਧ ਕਰਮਯੋਗੀ ਸੀ

ਕਰਮਯੋਗੀ ਤੇ ਅਣਥੱਕ ਕਮਿਊਨਿਸਟ 27 ਦਸੰਬਰ 1964 ਨੂੰ 3 ਵਜੇ ਸਵੇਰੇ ਇਸ ਸੰਸਾਰ ਤੋਂ ਵਿਦਾ ਹੋ ਗਿਆ। ਉਸਦੀ ਦੀ ਮੌਤ ਦੀ ਖ਼ਬਰ ਸੁਣ ਕੇ ਇਲਾਕੇ ਦੇ ਸੈਂਕੜੇ ਲੋਕ ਤੇ ਪਾਰਟੀ ਵਰਕਰ ਆਪ ਦੇ ਪਿੰਡ ਚੀਮਾ ਕਲਾ ਪੁੱਜ ਗਏ। ਆਪ ਦੀ ਇੱਛਾ ਅਨੁਸਾਰ ਲਾਸ਼ ਨੂੰ ਲਾਲ ਝੰਡੇ ਵਿੱਚ ਲਪੇਟ ਕੇ ਜਲੂਸ ਦੀ ਸ਼ਕਲ ਵਿਚ ਸਮਸ਼ਾਨ ਭੂਮੀ ਲਿਜਾਇਆ ਗਿਆ। ਅੰਤਮ ਸਸਕਾਰ ਕਰਨ ਤੋਂ ਪਹਿਲਾਂ ਕਾ. ਭਗਤ ਸਿੰਘ ਬਿਲਗਾ, ਡਾ. ਦਿਲਜੀਤ ਸਿੰਘ ਤੇ ਰਾਜਿੰਦਰ ਸਿੰਘ ਸਰੀਂਹ ਨੇ ਆਪ ਦੀ ਜ਼ਿੰਦਗੀ ਤੇ ਕਾਰਨਾਮਿਆਂ ਬਾਰੇ ਰੌਸ਼ਨੀ ਪਾਈ।

ਸੀ.ਪੀ.ਆਈ. ਵਲੋਂ ਦਿੱਤੀ ਗਈ ਸ਼ਰਧਾਂਜਲੀ : ਹਿੰਦ ਕਮਿਊਨਿਸਟ ਪਾਰਟੀ ਦੀ ਪੰਜਾਬ ਸਟੇਟ ਕੌਂਸਲ ਸਾਥੀ ਲਾਹੌਰੀ ਰਾਮ ਪ੍ਰਦੇਸੀ ਦੇ ਸਦੀਵੀ ਵਿਛੋੜੇ ਪੁਰ ਡੂੰਘੇ ਦੁਖ ਦਾ ਪ੍ਰਗਟਾਵਾ ਕਰਦੀ ਹੈ। ਸਾਥੀ 'ਪ੍ਰਦੇਸੀ' ਜੀ ਨੇ ਪੰਜਾਬ ਕਮਿਊਨਿਸਟ ਲਹਿਰ ਵਿਚ ਉੱਘਾ ਹਿੱਸਾ ਪਾਇਆ। ਆਪ ਨਿਊਜ਼ੀਲੈਂਡ ਵਿਚ ਗ਼ਦਰ ਪਾਰਟੀ ਦੇ ਮੈਂਬਰ ਬਣੇ ਅਤੇ ਦੇਸ਼ ਪਰਤ ਕੇ 1935 ਤੋਂ ਲੈ ਕੇ ਆਖ਼ਰੀ ਸਮੇਂ ਤੱਕ ਕਿਰਤੀ ਲਹਿਰ, ਕਿਸਾਨ ਲਹਿਰ ਅਤੇ ਕਮਿਊਨਿਸਟ ਪਾਰਟੀ ਦੇ ਕਲਵਕਤੀ ਰਹੇ। ਆਪ ਨੇ ਜਿਲ੍ਹਾ ਜਲੰਧਰ ਤੋਂ ਛੁਟ ਮਿੰਟਗੁਮਰੀ, ਮੁਲਤਾਨ, ਸ਼ੇਖੂਪੁਰਾ, ਸਿਆਲਕੋਟ, ਲਾਹੌਰ, ਕਾਂਗੜਾ ਤੇ ਲਾਇਲਪੁਰ ਆਦਿ ਜ਼ਿਲ੍ਹਿਆਂ ਵਿਚ ਮੁਜਾਰਾ ਲਹਿਰ ਤੇ ਕਿਸਾਨ ਸਭਾ ਲਈ ਅਣਥੱਕ ਕੰਮ ਕੀਤਾ। 1954 ਵਿਚ ਆਪ



Sri Satguru Jagjit Singh Ji eLibrary NamdhariElibrary@gmail.com

ਕਿਸਾਨ ਸਭਾ ਦੇ ਪ੍ਰਾਪੇਗੰਡਾ ਸਕੱਤਰ ਬਣੇ। ਆਪ ਗੁਪਤਵਾਸ ਰਹਿਕੇ ਕਾਫੀ ਸਮਾਂ ਕੰਮ ਕਰਦੇ ਰਹੇ। ਚਾਰ-ਪੰਜ ਸਾਲ ਤੋਂ ਉਹ ਦਮੇ ਦੇ ਰੋਗ ਨਾਲ ਪੀੜਤ ਅਤੇ ਕਮਿਊਨਿਸਟ ਪਾਰਟੀ ਦੀ ਫੁਟ ਤੋਂ ਜਿਆਦਾ ਬੇਚੈਨ ਸਨ। ਉਨ੍ਹਾਂ ਦੀ ਇੱਛਾ ਸੀ ਕਿ "ਮੈਂ ਪਾਰਟੀ ਕਾਰਡ ਆਪਣੇ ਹੱਥ ਵਿਚ ਫੜਕੇ ਹੀ ਮਰਨਾ ਚਾਹੁੰਦਾ ਹਾਂ", ਉਨ੍ਹਾਂ ਦੇ ਕਹੇ ਅਨੁਸਾਰ ਸਸਕਾਰ ਕੀਤਾ ਗਿਆ ਸੀ।

ਲਾਹੌਰੀ ਰਾਮ ਦੀਆਂ ਕਈ ਕਵਿਤਾਵਾਂ ਤੇ ਗੀਤ, ਗੀਤਾਂ ਦੇ ਬੋਲ ਕਿਰਤੀ ਤੇ ਕਿਸਾਨ ਗਣ-ਗੁਣਾਇਆ ਕਰਦੇ ਸਨ। ਲਾਹੌਰੀ ਰਾਮ 'ਪ੍ਰਦੇਸੀ' ਸੱਚੇ ਅਰਥਾਂ ਵਿੱਚ ਦੇਸ਼ ਭਗਤ ਤੇ ਲੋਕ ਕਵੀ ਸੀ। ਲਾਹੌਰੀ ਰਾਮ ਪ੍ਰਦੇਸੀ ਦੀ ਯਾਦ ਅੱਜ ਵੀ ਜੁਝਾਰੂ ਕਿਰਤੀ-ਕਿਸਾਨਾਂ ਦੇ ਹਿਰਦਿਆਂ ਅੰਦਰ ਥਾਂ ਮੱਲੀ ਬੈਠੀ ਹੈ। ਚਰੰਜੀ ਲਾਲ ਕੰਗਣੀਵਾਲ

## ਬਕੌਲ ਪਰਮਾ ਨੰਦ ਝਾਂਸੀ

ਗ਼ਦਰ ਪਾਰਟੀ ਦੇ ਅਣਗੌਲੇ ਇਨਕਲਾਬੀ ਭਾਈ ਪਰਮਾ ਨੰਦ (ਝਾਂਸੀ ਵਾਲੇ) ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਦਿਆਂ ਰਿਹਾਅ ਹੋ ਕੇ ਆਏ। ਉਮਰ ਕੈਦ ਕਾਲਾ ਪਾਣੀ ਵਿੱਚ 1916-17 ਦੇ ਵਿਚਕਾਰ ਲਗਭਗ ਸਾਰੇ ਗ਼ਦਰੀ ਦੇਸ਼ ਭਗਤ ਰਿਹਾ ਹੋ ਗਏ ਸਨ ਪ੍ਰੰਤੂ ਉਹ ਰਿਹਾ ਨਹੀਂ ਕੀਤੇ ਗਏ ਸਨ। ਲਾਰਡ ਲਿਨਲਿਥਗੋ ਦਾ ਸਮਾਂ ਸੀ। ਉਸ ਦੀ ਰਿਹਾਈ ਲਈ ਸੁਭਾਸ਼ ਚੰਦਰ ਬੋਸ ਨੇ ਬੜੀ ਜੱਦੋ ਜਹਿਦ ਕੀਤੀ। ਇਹ ਮਸਲਾ ਪਾਰਲੀਮੈਂਟ ਵਿੱਚ ਪੁੱਜਾ ਤਾਂ ਜਾ ਕੇ ਉਸ ਮਹਾਨ ਯੋਧੇ ਦੀ ਰਿਹਾਈ ਹੋਈ। ਪੂਰੇ 23 ਸਾਲ ਅੰਡੇਮਾਨ ਜੇਲ੍ਹ ਵਿੱਚ ਬਿਤਾਉਣ ਪਿੱਛੋਂ ਉਸਦੇ ਸੁਆਗਤ ਲਈ ਧੂੰਮ ਪੈ ਗਈ। ਡਾਕਟਰ ਕਿਚਲੂ, ਡਾ. ਗਤਅਪਾਲ ਆਦਿ ਬੜੇ ਬੜੇ ਆਗੂਆਂ ਨੇ ਮਿਲ ਕੇ ਇਕ ਬੜਾ ਭਾਰੀ ਸਮਾਗਮ ਰਚਿਆ ਜਿਸ ਦੀ ਪ੍ਰਧਾਨਗੀ ਲਾਲਾ ਸੋਹਨ ਲਾਲ ਐਡਵੋਕੇਟ ਨੇ ਕੀਤੀ (ਭਗਤ ਸਿੰਘ ਦੇ ਮੁਕੱਦਮੇ ਦੀ ਪੈਰਵਾਈ ਕਰਨ ਵਾਲਾ)।

ਪਰਮਾ ਨੰਦ ਜੀ ਪਧਾਰੇ। ਉਸ ਨੂੰ ਭੇਟ ਕਰਨ ਲਈ ਇਕ ਸਨਮਾਨ ਪੱਤਰ ਤਿਆਰ ਕੀਤਾ ਗਿਆ। ਪਰ ਉਸ ਮਹਾਨ ਕ੍ਰਾਂਤੀਕਾਰੀ ਨੇ ਉਸਨੂੰ ਵਾਪਸ ਕਰ ਦਿੱਤਾ ਇਹ ਕਹਿ ਕੇ, ਕਿ, "ਮੈਂ ਇੱਕ ਹਾਰਿਆ ਹੋਇਆ ਅਤੇ ਜ਼ਖਮੀ ਸਿਪਾਹੀ ਹਾਂ, ਇਹ ਮਾਨ-ਪੱਤਰ ਕਿਸ ਲਈ ਹੈ, ਜਦੋਂ ਕਿ ਭਾਰਤ ਮਾਤਾ ਅਜੇ ਵੀ ਬੇੜੀਆਂ ਵਿੱਚ ਜਕੜੀ ਹੋਈ ਹੈ? ਮੈਂ ਅਜੇ ਇਸਨੂੰ ਲੈਣ ਦੇ ਯੋਗ ਨਹੀਂ ਹਾਂ। ਗੱਲ ਆਈ ਗਈ ਹੋਈ ਗਈ। ਇਸ ਘਟਨਾ ਤੋਂ ਤਿੰਨ ਦਿਨ ਪਿੱਛੋਂ ਮਹਾਤਮਾ ਗਾਂਧੀ ਨੇ ਆਪਣੇ ਆਸ਼ਰਮ ਵਿੱਚ ਕਿਹਾ, "ਦੇਖੋ, ਸਾਡਾ ਇਕ ਭਰਾ (ਪਰਮਾ ਨੰਦ ਜੀ) 23 ਸਾਲ ਬਾਅਦ ਰਿਹਾਅ ਹੋ ਕੇ ਆਇਆ ਹੈ, ਪਰੰਤੂ (ਆਪਣੇ ਕੀਤੇ 'ਤੇ) ਉਸ ਨੂੰ ਜ਼ਰਾ ਵੀ ਹੰਕਾਰ ਨਹੀਂ, ਮਾਨ ਪੱਤਰ ਨਹੀਂ ਲਿਆ। ('ਪਾਂਚਜਨਯ' ਕਰਾਂਤੀ ਅੰਕ 22 ਜਨਵਰੀ 1968 (ਪੰਨਾ-94)



Sri Satguru Jagjit Singh Ji eLibrary NamdhariElibrary@gmail.com

# ਤਾਲਬ ਹੁਸੈਨ ਜਲੰਧਰੀ

*ਕਿਰਤੀ-ਕਮਿਊਨਿਸਟ ਲਹਿਰ ਦਾ ਭੁਲਿਆ-ਵਿਸਰਿਆ ਦੇਸ਼ ਭਗਤ ਤੇ ਕਵੀ ਤਾਲਿਬ ਹੁਸੈਨ ਪਿੰਡ ਪੁਆਦੜਾ, ਜ਼ਿਲ੍ਹਾ ਜਲੰਧਰ ਦਾ ਜੰਮਪਲ ਸੀ। ਗਰੀਬੜੇ ਮਰਾਸੀ ਦਾ ਇਹ ਪੁਤ, ਜਿਹੜਾ ਪੇਸ਼ੇ ਤੋਂ ਦਰਜ਼ੀ, ਸਮਾਜਵਾਦੀ ਵਿਚਾਰਾਂ ਦਾ ਧਾਰਨੀ ਅਤੇ ਪੱਕਾ ਮਾਨਵਵਾਦੀ ਸੀ, ਨੇ 1936 ਵਿਚ ਪਿੰਡ-ਪਿੰਡ, ਗਲੀ-ਗਲੀ ਸੋਸ਼ਲਿਜ਼ਮ ਦਾ ਸੁਨੇਹਾ ਆਪਣੀ ਕਵਿਤਾ ਰਾਹੀਂ ਪੁਚਾਇਆ। ਸੰਨ ਸੰਤਾਲੀ ਦੀ ਵੰਡ ਨੇ ਉਸਨੂੰ ਵੀ ਪਾਕਿਸਤਾਨ ਵਿਚ ਧੱਕ ਦਿਤਾ ਸੀ। ਉਸ ਵੀ, ਲਾਇਲਪੁਰ ਵਿਚ ਰਹਿੰਦਿਆਂ, ਉਹੀ ਜਜ਼ਬੇ, ਇਛਾਵਾਂ ਤੇ ਵਲਵਲੇ ਉਛਾਲੇ ਮਾਰਦੇ ਰਹੇ। ਉਹ ਲੋਕਾਂ ਵਿੱਚੋਂ ਸੀ ਤੇ ਲੋਕਾਂ ਲਈ ਲਿਖਦਾ ਰਿਹਾ।*

ਪੂਰਾ ਨਾਂ ਤਾਲਬ ਹੁਸੈਨ, ਤਖ਼ੱਲਸ 'ਤਾਲਬ', ਪਿਤਾ ਦਾ ਨਾਂ ਬਾਹਊਦੀਨ ਭਾਗਾ, ਪਿੰਡ ਪੁਆਦੜਾ ਤਹਿਸੀਲ ਫਲੌਰ, ਜ਼ਿਲ੍ਹਾ ਜਲੰਧਰ ਵਿੱਚ 1922 ਵਿੱਚ ਜਨਮਿਆ। ਤਿੰਨ ਕੁ ਜਮਾਤਾਂ ਸਕੂਲ ਵਿੱਚ ਪੜ੍ਹ ਕੇ ਫਿਰ ਤਲਵਨ ਵਿੱਚ ਦੀਨੀ ਤਾਲੀਮ ਹਾਸਲ ਕਰਨ ਲੱਗ ਪਿਆ, ਗੁਰਮੁਖੀ ਆਪਣੇ ਪਿਤਾ ਪਾਸੋਂ ਪੜ੍ਹੀ। ਅੱਧਾ ਕੁਰਾਨ ਯਾਦ ਕਰ ਲਿਆ ਤੇ ਕਈ ਇਸਲਾਮੀ ਕਿਤਾਬਾਂ ਘਰੇ ਪੜ੍ਹੀਆਂ।

ਦਰਜ਼ੀ ਦਾ ਕੰਮ ਸਿੱਖ ਕੇ ਜਲੰਧਰ ਸ਼ਹਿਰ ਵਿੱਚ ਉਹ ਕੰਮ ਕਰਨ ਲੱਗਾ। ਪਹਿਲੇ ਮਜ਼ਹਬੀ ਜਲਸਿਆਂ ਵਿੱਚ ਜਾ ਕੇ ਮਜ਼ਹਬੀ ਨਜ਼ਮਾਂ ਪੜ੍ਹਦਾ ਸੀ। ਫਿਰ 1936 ਵਿਚ ਕਿਰਤੀ ਤੇ ਕਿਸਾਨਾਂ ਦੇ ਜਲਸਿਆਂ ਵਿੱਚ ਜਾਣ ਲੱਗ ਪਿਆ ਸੀ। 20, 21 ਜੂਨ 1936 ਨੂੰ ਮੁਣਸ਼ੀ ਅਹਿਮਦ ਦੀਨ ਦੀ ਪ੍ਰਧਾਨਗੀ ਹੇਠ ਮਜ਼ਦੂਰ-ਕਿਸਾਨ ਕਾਨਫ੍ਰੰਸ ਚੀਮਾਂ ਕਲਾਂ ਵਿਚ ਹੋਈ। ਚੀਮਾਂ ਕਲਾਂ ਦੇ ਕਿਸਾਨਾਂ ਦੀ ਚਲ ਰਹੀ ਹੜਤਾਲ ਨੂੰ ਜ਼ਿਲ੍ਹਾ ਭਰ ਦੇ ਕਿਸਾਨਾਂ ਦੀ ਹਿਮਾਇਤ ਸੀ। ਤਾਲਬ ਹੁਸੈਨ ਇਸ ਹੜਤਾਲ ਤੇ ਕਿਸਾਨ ਕਾਨਫ੍ਰੰਸ ਤੋਂ ਪ੍ਰਭਾਵਤ ਹੋ ਕੇ ਕਿਸਾਨਾਂ ਦੀਆਂ ਮੁਸ਼ਕਿਲਾਂ ਨੂੰ ਆਪਣੀਆਂ ਕਵਿਤਾਵਾਂ ਰਾਹੀਂ ਪੜ੍ਹਨ ਲੱਗ ਪਿਆ ਸੀ। 1936-37 ਦੀ ਅਸੰਬਲੀ ਦੀਆਂ ਚੋਣਾਂ ਸਮੇਂ ਉਹ ਕਿਰਤੀ ਕਿਸਾਨ ਪਾਰਟੀ ਦੇ ਆਗੂਆਂ ਦੇ ਸੰਪਰਕ ਵਿਚ ਆ ਕੇ ਉਨ੍ਹਾਂ ਦੀ ਚੋਣ ਮੁਹਿੰਮ ਵਿਚ, ਖਾਸ ਕਰਕੇ ਮਾਸਟਰ ਕਾਬਲ ਸਿੰਘ ਗੋਬਿੰਦਪੁਰੀ ਦੇ ਚੋਣ ਜਲਸਿਆਂ ਵਿਚ ਉਹ ਕਵਿਤਾਵਾਂ ਪੜ੍ਹਦਾ ਹੁੰਦਾ ਸੀ।

ਗਿਆਨੀ ਹੀਰਾ ਸਿੰਘ 'ਦਰਦ' ਅਨੁਸਾਰ; ਜਿਸ ਕਿਸਾਨ ਕਾਨਫਰੰਸ ਵਿੱਚ ਭਗਤ ਸਿੰਘ ਬਿਲਗਾ ਵਰਗੇ ਕਿਸਾਨ ਲੀਡਰਾਂ ਨੂੰ ਮਿਲਣ ਅਤੇ ਇਕੋ ਪੰਗਤ ਵਿਚ ਰਲ ਮਿਲ ਕੇ ਰੋਟੀ ਖਾਣ ਸਮੇਂ ਹੋਰ ਆਗੂਆਂ ਦੀਆਂ ਗੱਲਾਂ ਸੁਣੀਆਂ, ਤਾਲਬ ਉਪਰ ਇਨ੍ਹਾਂ ਅਸਰ ਪਿਆ ਕਿ ਉਸ ਨੇ ਦਿਲ ਵਿਚ ਫੈਸਲਾ ਕਰ ਲਿਆ ਕਿ ਉਹ ਕਿਰਤੀ ਕਿਸਾਨਾਂ ਲਈ ਹੀ



Sri Satguru Jagjit Singh Ji eLibrary NamdhariElibrary@gmail.com

ਲਿਖਿਆ ਕਰੇਗਾ। ਉਹ ਕਾਨਫਰੰਸ ਚੀਮਾਂ ਕਲਾਂ ਵਾਲੀ ਹੀ ਸੀ। ਇਸ ਕਾਨਫਰੰਸ ਸੰਬੰਧੀ ਹੋਏ ਇਕ ਜਲਸੇ ਵਿੱਚ ਪੜ੍ਹੇ ; ਗੀਤ ਦਾ ਮੁਖੜਾ :

ਦੁਖੜੇ ਮਜ਼ਦੂਰ ਕਿਸਾਨਾਂ ਦੇ, ਕੌਣ ਸੁਣੇ ਦਸ ਹਿੰਦੀਆ।
ਮੰਦੇ ਜੰਗਲੀਂ ਹਾਲ ਜਵਾਨਾਂ ਦੇ, ਕੌਣ ਸੁਣੇ ਦਸ ਹਿੰਦੀਆ।

ਜਲਸਿਆਂ ਵਿਚ ਇਹ ਗੀਤ ਬੜੇ ਸਲਾਹੇ ਗਏ। ਇਸ ਦੇ ਮਗਰੋਂ ਇਸ ਨੇ ਕਈ ਜਨਤਕ ਨਜ਼ਮਾਂ ਲਿਖੀਆਂ। ਕੋਈ ਚੰਗਾ ਕਵੀ ਉਸਤਾਦ ਨਾ ਮਿਲਣ ਕਰਕੇ ਏਹ ਵੱਡੇ ਵੱਡੇ ਕਵੀਆਂ ਦੀਆਂ ਕਿਤਾਬਾਂ ਤੋਂ ਹੀ ਸੇਧ ਲੈਂਦਾ ਰਿਹਾ।

ਉਸਦੇ ਦੋ ਟ੍ਰੈਕਟ 'ਢੂਟ ਚੰਦਰੀ' ਅਤੇ 'ਨਵੀਂਆਂ ਕਿਰਨਾਂ' ਛਪੇ ਸਨ।

ਉਸ ਦੀਆਂ ਕਵਿਤਾਵਾਂ 'ਫੁਲਵਾੜੀ' ਵਿੱਚ ਤੇ ਪਾਕਿਸਤਾਨ ਦੇ ਅਖਬਾਰਾਂ ਵਿੱਚ ਛਪਦੀਆਂ ਰਹੀਆਂ।

ਸ਼ਾਇਰੀ ਨਿਰੀ ਬਲ੍ਹੇ ਬਲ੍ਹੇ ਕਰਾਉਣ ਲਈ ਨਹੀਂ।

ਜੰਗਜੂ ਦੇ ਮੌਕੇ ਲੋਕ ਕਵੀ ਦੇ ਫਰਜ਼ਾਂ ਅਤੇ ਪੇਸ਼ ਦੁਸ਼ਵਾਰੀਆਂ ਨੂੰ 'ਲੋਕ ਕਵੀ' ਦੇ ਗਿਰਲੇਖ ਵਾਲੀ ਕਵਿਤਾ ਵਿਚ ਉਹ ਖੂਬਸੂਰਤੀ ਨਾਲ ਪੇਸ਼ ਕਰਦਾ ਹੈ।

ਤਾਲਿਬ ਦੀਆਂ ਉਪਲਬਧ ਕੁਝ ਕਵਿਤਾਵਾਂ :

1. ਬੋਲਣ ਕਾਗਾ ਬਨੇਰੇ

ਦੇਸ਼ ਅਰਬ ਦੇ ਲੋਕੀਂ ਜਾਗੇ, ਖੁਸ਼ੀਆਂ ਚਾਰ-ਚੁਫੇਰੇ
ਸ਼ਾਮ ਅਦਨ ਵਿਚ ਫੁਟੀਆਂ ਕਿਰਨਾਂ, ਉਡਦੇ ਜਾਣ ਹਨ੍ਹੇਰੇ।
ਝੁਗੀਆਂ ਉੱਚੀਆਂ ਹੁੰਦੀਆਂ ਜਾਵਨ, ਕੰਬਣ ਮਹਿਲ ਉਚੇਰੇ।
ਖੁਦਦਾਰੀ ਦਾ ਕਰਨ ਮੁਜਾਹਰਾ, ਉੱਚੇ ਝੁਲਣ ਫਰੇਰੇ।
ਸਾਮਰਾਜ ਨੂੰ ਨਾਜ਼ਕ ਆਖਿਆ, ਬੀਤ ਗਏ ਦਿਨ ਤੇਰੇ।
ਅਫਰੰਗੀ, ਅਮਰੀਕੀ, ਫਰਾਂਸੀ ਕਜੇ ਫਿਰਨ ਲੁਟੇਰੇ।
ਡੁੱਲ੍ਹੇ ਪਿਆਲੇ ਸਬਰਾਂ ਵਾਲੇ, ਸਹ ਸਹ ਜ਼ੁਲਮ ਘਨੇਰੇ।
ਕਫਨ ਬਨ੍ਹ ਸਿਰਾਂ ਤੇ ਨਿਕਲੇ, ਜਾਬਰ ਦੇ ਘੇਰੇ।
ਕਾਫਲੇ ਮਿਹਨਤਕਸ਼ ਲੋਕਾਂ ਦੇ ਵਧਦੇ ਪਏ ਅਗੇਰੇ।
ਏਸ਼ੀਆ ਅੰਦਰ ਸਾਮਰਾਜ ਦੇ ਕੋਈ ਦਿਨ ਹੋਰ ਵਸੇਰੇ।
ਸਮੇਂ ਸੁਹਾਵਣ ਆਵਣ ਵਾਲੇ, ਬੋਲਣ ਕਾਗਾ ਬਨੇਰੇ।

*ਇਹ ਗ਼ਜ਼ਲ ਕਵੀ ਦਰਬਾਰ ਜਲੰਧਰ ਵਿੱਚ ਦਸੰਬਰ ਦੀ ਰਾਤ ਨੂੰ ਪੜ੍ਹੀ ਗਈ ਤਾਂ ਇਹ ਏਨੀ ਸਲਾਹੀ ਗਈ ਤਾਂ ਸਰੋਤਿਆਂ ਵਲੋਂ ਇਸਦੇ ਇਕ-ਇਕ ਬੰਦ ਨੂੰ ਦੋ-ਦੋ ਵਾਰ ਪੜ੍ਹਨ ਲਈ ਮਜਬੂਰ ਕੀਤਾ ਗਿਆ ਸੀ।*

2

ਇਹ ਸ਼ਾਇਰੀ ਕਰਨੀ ਸਹਿਲ ਨਹੀਂ,
ਕੁਝ ਹੌਲਾ ਕਰਨਾ ਪੈਂਦਾ ਏ।
ਸਿਰ ਉੱਤੇ ਦੁਖ ਅਵਲਿਆਂ ਨੂੰ,
ਹੱਸ ਹੱਸ ਕੇ ਜਰਨਾ ਪੈਂਦਾ ਏ।



Sri Satguru Jagjit Singh Ji eLibrary NamdhariElibrary@gmail.com

ਨਾ ਡਿਗਰੀ ਪਿਨਸ਼ਨ ਮਿਲਦੀ ਏ,
ਹੱਥੋਂ ਕੁਝ ਝੜਨਾ ਪੈਂਦਾ ਏ।
ਇਸ ਲੋਕ ਕਵੀ ਨੂੰ ਜਨਤਾ ਦੇ,
ਮਕਤਬ ਵਿਚ ਪੜ੍ਹਨਾ ਪੈਂਦਾ ਏ।
ਇਹ ਪੁਤਲਾ ਅਸਲ ਹਕੀਕਤ ਦਾ,
ਕੀ ਜਾਣੇ ਅੜੀ ਆਕਬਤ ਨੂੰ।
ਹਕ ਬੇਫ਼ਰ ਕਹਿ ਮਨਸੂਰਾਂ ਨੂੰ,
ਸੂਲੀ 'ਤੇ ਚੜ੍ਹਨਾ ਪੈਂਦਾ ਏ।

3

ਹੌਂਸਲੇ ਪਏ ਖੇਡਦੇ ਨੇ, ਕਾਲੀਆਂ ਰਾਤਾਂ ਦੇ ਨਾਲ।
ਏਹ ਭਰੋਸਾ ਹੈ ਮੇਰਾ, ਰੌਸ਼ਨ ਸਵੇਰੇ ਆਉਣਗੇ।
ਮਾਲੀਆਂ ਦੀ ਬੇਨਿਆਜ਼ੀ ਨਾਲ ਜੋ ਕੁਮਲਾ ਗਏ।
ਏਹ ਗੁਲਾਬੀ ਫੁੱਲ ਬਾਗੀਂ ਖਿਲਣਗੇ, ਮੁਸਕਾਨਗੇ।
ਅਜ ਆਪਣਾ ਖੂਨ ਪਾਣੀ ਤੋਂ ਵੀ ਸਸਤਾ ਵਿਕ ਰਿਹਾ।
ਕਲ ਪਸੀਨੇ ਦੇ ਵੀ ਕਤਰੇ ਮੁਲ ਨਗੀਨੇ ਪਾਉਣਗੇ।
ਕੀ ਹੋਇਆ ਜੇ ਅੱਜ ਦੁਸ਼ਮਨ ਆਦਮੀ ਦਾ ਆਦਮੀ।
ਕਲ ਤਰਾਨੇ ਏਕਤਾ ਦੇ ਜਾਨਵਰ ਵੀ ਗਾਉਣਗੇ।
ਸਚ ਦੀ 'ਤਾਲਬ' ਜਦੋਂ ਦੁਨੀਆਂ ਨਵੀਂ ਵਸਾਉਣਗੇ।
ਝੂਠ ਦੇ ਉਸ ਦਿਨ ਪੁਜਾਰੀ ਫੇਰ ਪਛਤਾਉਣਗੇ।

4

ਇਨਸਾਨ ਨੂੰ

ਜੇ ਲੋੜੇਂ ਤਲਾ ਮਨੁੱਖਤਾ ਦਾ, ਤੂੰ ਇਨਸਾਂ ਵੱਕਰੇ ਆਨ ਹੋ ਜਾ।
ਜਿਹੜੀ ਹਰ ਥਾਂ ਵੰਡੇ ਰੁਸ਼ਨਾਈਆਂ, ਉਹ ਨੂਰਾਂ ਭਰੀ ਕਿਰਨ ਹੋ ਜਾ।
ਮਨਮੋਹਣੀ ਸੋਹਣੀ ਦੁਨੀਆਂ ਏ, ਬਣ ਜਾਵੇ ਨਾ ਹੀਰੋਸ਼ੀਮਾਂ।
ਤੈਨੂੰ ਸਮਾਂ ਪਿਆ ਵਾਜਾਂ ਮਾਰੇ, ਦਿਲ ਦੁਖੀਆਂ ਦੀ ਧੜਕਣ ਹੋ ਜਾ।
ਮੌਤੀਆਂ ਦੇ ਭੁੱਖੇ ਵਣਜਾਰੇ, ਜੰਗਾਂ ਦੇ ਬਿਗਲ ਬਜੌਂਦੇ ਨੇ।
ਜਿਹੜਾ ਫੂਕੇ ਬਾਗ ਬਹਾਰਾਂ ਨੂੰ, ਸਯਾਦ ਦਾ ਤੂੰ ਦੁਸ਼ਮਣ ਹੋ ਜਾ।
ਤੂੰ ਸੁਣ ਸੁਣ ਕਿੱਸੇ ਕਿਆਮਤ ਦੇ, ਬੇਆਸ ਜਿਹਾ ਹੋ ਰਹਿਨਾ ਏਂ।
ਜਿਹੜੀ ਆਸਾਂ ਸਧਰਾਂ ਦਾ ਮੰਥਾ, ਉਹ ਪੌੜਿਆ ਉਹ ਅੰਜਮਨ ਹੋ ਜਾ।
ਲਾਹ ਚੋਲਾ ਅੰਨ੍ਹੀ ਅਕੀਦੱਤ ਦਾ, ਬਣ ਖੋਜੀ ਅਸਲ ਹਕੀਕਤ ਦਾ।
ਧੋ ਧੱਣੇ ਤੌਹਮ ਪਰੱਸਤੀ ਦੇ, ਤੂੰ ਸੁੱਚਾ ਲਾਲ ਰਤਨ ਹੋ ਜਾ।



Sri Satguru Jagjit Singh Ji eLibrary NamdhariElibrary@gmail.com

ਆ 'ਤਾਲਬ' ਅੱਗੇ ਵਧ ਤੇ ਸਈਂ, ਲੱਖ ਜਨਤਾ ਤੋਰਿਆਂ ਪੈਰਾਂ ਤੇ।
ਤੂੰ ਗੁੰਚਾ ਏਂ ਤੇ ਫੁਲ ਹੋ ਜਾ, ਤੂੰ ਫੁਲ ਏਂ ਤੇ ਗੁਲਸ਼ਨ ਹੋ ਜਾ।

(ਫੁਲਵਾੜੀ ਪੰਨਾ34, ਜੁਲਾਈ 1956)

5

ਆਵੋ ਨਵੇਂ ਇਨਸਾਨ ਦੀਆਂ ਗੱਲਾਂ ਸਿਖੀਏ,
ਅਸਲ ਮੰਜ਼ਲਾਂ ਤੇ ਜਾਨ ਦੀਆਂ ਗੱਲਾਂ ਸਿਖੀਏ।
ਅੱਗ ਪਾਣੀ ਮਿੱਟੀ ਹਵਾ ਨੂੰ ਅਸੀਰ ਕਰਕੇ,
ਉੱਤੇ ਕਬਜ਼ਾ ਜਮਾਣ ਦੀਆਂ ਗੱਲਾਂ ਸਿਖੀਏ।
ਵਹਿਮ ਖੌਫ ਕੋਲੋਂ ਅਕਲ ਨੂੰ ਆਜ਼ਾਦ ਰੱਖੀਏ,
ਨਾਲੇ ਚੰਨ ਵਿੱਚ ਜਾਣ ਦੀਆਂ ਗੱਲਾਂ ਸਿਖੀਏ।
ਦਾਰੂ ਮਰਜ਼ਾਂ ਬਿਮਾਰੀਆਂ ਦਾ ਲੱਭ ਤੇ ਲਿਆ,
ਮੌਤ ਚੰਦਰੀ ਨੂੰ ਫਾਣ ਦੀਆਂ ਗੱਲਾਂ ਸਿਖੀਏ।
ਰੋਣੇ ਧੋਣੇ ਝੇੜੇ ਹੁਣ ਨਹੀਂ ਮਨ ਭਾਂਵਦੇ,
ਫੁੱਲਾਂ ਵਾਂਗ ਮੁਸਕਾਣ ਦੀਆਂ ਗੱਲਾਂ ਸਿਖੀਏ।
ਦੱਸੋ ਨਫਰਤਾਂ ਅਦਾਵਤਾਂ ਦੀ ਕੀ ਏਹ ਜ਼ਿੰਦਗੀ ?
ਰੁੱਸੇ ਹੋਇਆਂ ਨੂੰ ਰੀਝਾਣ ਦੀਆਂ ਗੱਲਾਂ ਸਿਖੀਏ।
ਸੁੱਖ ਅਮਨ ਵਿਚ ਲੁਕਿਆ ਜਹਾਨ ਦਾ 'ਤਾਲਬ',
ਟੰਟਾ ਜੰਗ ਦਾ ਮੁਕਾਣ ਦੀਆਂ ਗੱਲਾਂ ਸਿਖੀਏ।

6

ਕਾਫਲੇ ਮੰਜ਼ਲ-ਬ-ਮੰਜ਼ਲ ਵਧਦੇ ਆਂਦੇ ਦੋਸਤੋ!
ਲੋਕ-ਪ੍ਰੀਤਾਂ ਦੀ ਨਵੀਂ ਦੁਨੀਆਂ ਵਸਾਂਦੇ ਦੋਸਤੋ!
ਨ੍ਹੇਰਿਆਂ ਦੀ ਥਾਂ ਚਾਨਣ ਅੱਧੀ ਦੁਨੀਆਂ ਵਿੱਚ ਹੈ,
ਅੱਜ ਨਵੇਂ ਜਜ਼ਬੇ ਨਵੀਂ ਸੁਬਾਹ ਲਿਆਂਦੇ ਦੋਸਤੋ।
ਹੁਣ ਨਹੀਂ ਮਾਯੂਸੀਆਂ, ਮਹਿਰੂਮੀਆਂ ਨਾਕਾਮੀਆਂ,
ਜ਼ਿੰਦਗੀ ਦੇ ਲਾਲ ਗੌਹਰ ਜਗਮਗਾਂਦੇ ਦੋਸਤੋ।
ਲੰਘ ਗਏ ਦਿਨ ਜਦ ਸੀ ਪੀਰਾਂ ਮੁਰਸ਼ਦਾਂ ਦੇ ਆਸਰੇ,
ਹੁਣ ਤਾਂ ਬੰਦੇ ਆਪ ਆਪਣੇ ਰਾਹ ਬਣਾਂਦੇ ਦੋਸਤੋ!
ਅੱਗ ਪਾਣੀ ਹਵਾ ਮਿੱਟੀ ਉੱਤੇ ਇਨਸਾਨਾਂ ਦਾ ਰਾਜ,
ਅੰਬਰਾਂ 'ਤੇ ਜਾਣ ਨੂੰ ਪਏ ਰਾਹ ਵਿਖਾਂਦੇ ਦੋਸਤੋ!
ਨਵੀਂ ਦੁਨੀਆਂ ਵਿੱਚ "ਤਾਲਬ" ਲੋਕ ਹੱਸਦੇ ਖੇਡਦੇ,
ਆਮਰੀਅੱਤ ਦੇ ਪੁਜਾਰੀ ਮੂੰਹ ਛੁਪਾਂਦੇ ਦੋਸਤੋ!



Sri Satguru Jagjit Singh Ji eLibrary NamdhariElibrary@gmail.com

ਵਿਰਕੂ-ਵੰਡ ਦੇ ਘੱਲੂਘਾਰੇ ਸਮੇਂ ਪਿਤਾ ਇੱਧਰ ਹੀ ਵਿਰਕੂ ਵਸਾਦਾਂ 'ਚ ਮਾਰਿਆ ਗਿਆ। ਤਾਲਿਬ ਦੀ ਬੀਵੀ ਦੇ ਸਾਰੇ ਰਿਸ਼ਤੇਦਾਰ ਵੀ ਇਧਰ ਹੀ ਮਾਰੇ ਗਏ ਤੇ ਇਸ ਨੂੰ ਆਪਣੀ ਪਿਆਰੀ ਜਨਮ ਭੂਮੀ ਛੱਡ ਕੇ ਪਾਕਿਸਤਾਨ ਜਾਣਾ ਪਿਆ। ਉਹ ਭੂਮੀ ਜਿਸ ਬਾਰੇ 'ਸਾਡਾ ਸੁਹਣਾ ਦੇਸ ਪੰਜਾਬ' ਸਿਰਲੇਖ ਹੇਠ ਗੀਤ ਵਿਚ ਲਿਖਿਆ ਸੀ :

7

ਬਾਗੀ ਵਿਚ ਫੁਲ ਨੀਲੇ ਆਬੀ, ਫੁੱਲਾਂ ਵਿਚੋਂ ਫੁਲ ਗੁਲਾਬੀ।
ਮਹਿਕੇ ਟਹਿਕੇ ਦਿਲ ਬਹਿਲਾਏ, ਹਰ ਗੁਲਸ਼ਨ ਦੀ ਆਬ,
ਸਾਡਾ ਸੁਹਣਾ ਦੇਸ਼ ਪੰਜਾਬ।
ਵੰਝਲੀ ਬਾਰਾਂ, ਬੇਲੇ, ਨਹਿਰਾਂ, ਦਰਿਆਵਾਂ ਦੀਆਂ ਲਹਿਰਾਂ ਬਹਿਰਾਂ
ਸਤਲੁਜ, ਜਿਹਲਮ, ਰਾਵੀ ਤੱਕੋ, ਤੱਕੋ ਇਹਦਾ ਚਨਾਬ
ਸਾਡਾ ਸੁਹਣਾ ਦੇਸ਼ ਪੰਜਾਬ।
ਵੱਡੀਆਂ ਛੋਟੀਆਂ ਉਮਰਾਂ ਵਾਲੇ, ਸਚਿਆਂ ਇਸ਼ਕਾਂ ਦੇ ਮਤਵਾਲੇ,
ਬਹਿਰੇ ਪਿਪਲਾਂ, ਬੋਹੜਾਂ ਥੱਲੇ, ਪੜ੍ਹਦੇ ਹੀਰ ਕਿਤਾਬ।
ਸਾਡਾ ਸੁਹਣਾ ਦੇਸ਼ ਪੰਜਾਬ।
ਝੁਮਰ ਪਾ ਮੁਟਿਆਰਾਂ ਨਚਨ, ਮੁਖੜੇ ਵਾਂਙ ਮਤਾਬੀਆਂ ਮਚਨ,
ਵਾਰਸ ਸ਼ਾਹ ਦੀ ਧਰਤੀ ਉਤੇ ਆਇਆ ਨਵਾਂ ਸ਼ਬਾਬ।
ਸਾਡਾ ਸੁਹਣਾ ਦੇਸ ਪੰਜਾਬ।
'ਤਾਲਿਬ' ਇਹਦਾ ਹੈ ਮਤਵਾਲਾ, ਦੇਸਾਂ ਵਿਚੋਂ ਦੇਸ ਨਿਰਾਲਾ,
ਦੁਨੀਆਂ ਦੇ ਅੰਬਰ ਦੇ ਉੱਤੇ, ਤਾਰਿਆਂ ਵਿਚ ਮਤਾਬ
ਸਾਡਾ ਸੁਹਣਾ ਦੇਸ ਪੰਜਾਬ।

ਤਾਲਿਬ ਦੇ ਸਮਕਾਲੀ ਫਿਲੌਰ ਤਹਿਸੀਲ ਵਿਚ ਕਿਰਤੀ ਪਾਰਟੀ ਦੇ ਕਲਵਕਰਤੀ ਚੰਚਲ ਸਿੰਘ 'ਬਾਬਕ' ਨੇ ਲਿਖਿਆ,

"ਪੁਆਦੜਿਆਂ ਵਾਲਾ ਤਾਲਬ ਉਥੋਂ ਦੇ ਭਾਗ ਮਰਾਸੀ ਦਾ ਪੁੱਤਰ ਸੀ। ਕਿਸਾਨ ਕਮੇਟੀ ਦੇ ਕਿਸੇ ਵੀ ਜਲਸੇ ਵਿੱਚ ਤਾਲਬ ਦੀ ਸ਼ਮੂਲੀਅਤ ਜਲਸੇ ਦੀ ਸਫਲਤਾ ਦੀ ਗਰੰਟੀ ਹੁੰਦੀ ਸੀ। ਉਹਦੀ ਆਵਾਜ਼ ਬੜੀ ਸੁਰੀਲੀ ਸੀ। ਉਹਦੀ ਇਹ ਕਵਿਤਾ ਬੜੀ ਮਸ਼ਹੂਰ ਸੀ :

'ਤਾਂਘਾਂ ਸੋਸ਼ਲਿਜ਼ਮ ਦੀਆਂ ਲੱਗੀਆਂ ਨੇ ਕਦ ਆਵੇ ਸੁੱਖ ਮਾਣਾ।'

ਦੇਸ਼ ਦੀ ਵੰਡ ਸਮੇਂ ਉਹ ਜਾਣ ਲਈ ਮਜ਼ਬੂਰ ਹੋ ਗਿਆ ਸੀ।"

ਗਿ. ਹੀਰਾ ਸਿੰਘ 'ਦਰਦ' ਨੇ ਵੰਡ ਦੇ ਸਮੇਂ ਤਾਲਿਬ ਦੇ ਪਾਕਿਸਤਾਨ ਵਿਚ ਜਾਣ ਦੇ ਇਰਾਦੇ ਨੂੰ ਜਾਣ ਕੇ ਉਸ ਦੀ ਸਾਨਾਮਤੀ ਤੇ ਇਰਾਦੇ ਦੀ ਪੁਖਤਗੀ ਲਈ ਕਾਮਨਾ ਕਰਦਿਆਂ ਲਿਖਿਆ :



Sri Satguru Jagjit Singh Ji eLibrary NamdhariElibrary@gmail.com

"ਤਾਲਬ" ਨੌਜਵਾਨ ਹੈ। 34 ਵਰ੍ਹੇ ਦੀ ਉਮਰ ਹੈ ਅਤੇ ਇਸ ਦੇ ਸਾਹਮਣੇ ਜਗੀਰਦਾਰੀ, ਪੂੰਜੀਵਾਦ ਤੇ ਸਾਮਰਾਜ ਵਿਰੁੱਧ ਜਨਤਾ ਦਾ ਬੜਾ ਬਿਖੜਾ ਘੋਲ ਹੈ। ਇਸ ਦੀਆਂ ਨਜ਼ਮਾਂ ਤੋਂ ਇਸ ਦਾ ਝੁਕਾਉ ਸਾਫ਼ ਸਾਮਰਾਜ ਵਿਰੋਧੀ ਹੈ। ਆਸ਼ਾ ਹੈ ਕਿ ਇਹ ਪਾਕਿਸਤਾਨ ਵਿੱਚ ਇਕ ਲੋਕ ਕਵੀ ਦੇ ਫਰਜ਼ ਨਿਭਾ ਕੇ ਵਿਖਾਵੇਗਾ।

ਲਾਇਲਪੁਰ ਰਹਿੰਦਿਆਂ ਉਹ ਉਥੇ ਦੀ ਪੰਜਾਬੀ ਮਜਲਸ ਦਾ ਸਕੱਤਰ, ਮਜ਼ਦੂਰਾਂ ਦੀ ਕਮੇਟੀ ਦਾ ਸਦਰ ਅਤੇ ਕਈ ਹੋਰ ਯੂਨੀਅਨਾਂ ਦਾ ਅਹੁਦੇਦਾਰ ਰਿਹਾ। ਸਾਮਰਾਜ ਵਿਰੋਧੀ ਲੋਕ ਏਕਤਾ ਦੇ ਹੱਕ ਵਿਚ ਲਿਖਦਾ ਲੋਕ ਕਵੀ ਤਾਲਬ ਗਭਰੂ ਜਗੀਰਦਾਰੀ, ਪੂੰਜੀਵਾਦ ਤੇ ਸਾਮਰਾਜ ਵਿਰੁਧ ਘੋਲਾਂ ਦਾ ਚੰਗਾ ਘੁਲਾਟੀਆ ਸੀ। - ਚਰੰਜੀ ਲਾਲ ਕੰਗਣੀਵਾਲ

## ਗ਼ਦਰ ਕਾਵਿ/ਗ਼ਦਰ ਗੂੰਜ ਵਿਚੋਂ

ਵੇਲਾ ਆਣ ਪੁਜਾ ਕਿਉਂ ਨਾ ਜਾਗਦੇ ਹੋ, ਸੁੱਤੇ ਘੂਕ ਹਿੰਦੂ ਮੁਸਲਮਾਨ ਵੀਰੋ।
ਲਾਇਆ ਮਾਮਲਾ ਚੱਕੀਆਂ ਚਰਖਿਆਂ ਨੂੰ ਕੀਤੀ ਕੁਸਾਂ ਨੇ ਬੰਦ ਜ਼ੁਬਾਨ ਵੀਰੋ।

—o—

ਡੂੰਘੀ ਨੀਂਦ ਦੇ ਵਿਚ ਪੰਜਾਬ ਸੁੱਤਾ, ਸ਼ੇਰ ਜਾਗਿਆ ਮੁਲਕ ਬੰਗਾਲ ਸਿੰਘੋ।
ਹਿੰਦੂ ਮੋਮਨੋ ਮੁਗਲ ਪਠਾਨ ਮਿਲਕੇ, ਹਿੰਦ ਮਾਤ ਦੇ ਸਭੀ ਹਾਂ ਲਾਲ ਸਿੰਘੋ।

—o—

ਖੁਫੀਆ ਰਾਜ ਸੋਸਾਇਟੀਆਂ ਕਰੋ ਕਾਇਮ, ਰਲ ਮਰਹੱਟੇ ਬੰਗਾਲੀ ਦੇ ਯਾਰ ਹੋ ਜਾਓ।
ਹਿੰਦੂ ਸਿੱਖੋ ਤੇ ਮੋਮਨੋ ਕਰੋ ਜਲਦੀ, ਇਕ ਦੂਸਰੇ ਦੇ ਮਦਦਗਾਰ ਹੋ ਜਾਓ।

—o—

ਮਿਲ ਕੇ ਸਭ ਗਰੀਬਾਂ ਨੇ ਗ਼ਦਰ ਕਰਨਾ ਆਸ ਰੱਖਣੀ ਨਾ ਸ਼ਾਹੂਕਾਰ ਵਾਲੀ।
ਛੂਤ-ਛਾਤ ਦਾ ਕੋਈ ਖਿਆਲ ਨਾ ਹੀ ਸਾਨੂੰ ਪਰਖ ਨਾ........ ਵਾਲੀ।



Sri Satguru Jagjit Singh Ji eLibrary NamdhariElibrary@gmail.com

# ਬੀਤੇ ਦਾ ਸਫ਼ਰ

*(ਜੋਗਿੰਦਰ ਸਮਸ਼ੇਰ ਇਤਿਹਾਸ ਦੇ ਖੇਤਰ ਵਿੱਚ ਜਾਣਿਆਂ-ਪਛਾਣਿਆਂ ਨਾਂ ਹੈ। ਆਪਣੀ ਜਵਾਨੀ ਵਿੱਚ ਆਪਣੀਆਂ ਸਰਗਰਮੀਆਂ ਕਾਰਨ ਉਹ ਬਹੁਤ ਸਾਰੇ ਨੌਜਵਾਨਾਂ ਲਈ ਪ੍ਰੇਰਨਾ ਸਰੋਤ ਸੀ। ਉਹਨਾਂ ਦੇ ਮਰਨ ਉਪ੍ਰੰਤ ਉਹਨਾਂ ਦੀ ਸਵੈ-ਜੀਵਨੀ 'ਬੀਤੇ ਦਾ ਸਫ਼ਰ' ਛਪੀ ਹੈ। ਇਸ ਵਿਚ ਬਹੁਤ ਕੁਝ ਅਜਿਹਾ ਹੈ ਜਿਸ ਤੋਂ ਪੰਜਾਬ ਦੇ ਸਮਾਜਿਕ ਇਤਿਹਾਸ ਦੀ ਬਹੁ ਪੈਂਦੀ ਹੈ। ਪਾਠਕਾਂ ਦੀ ਦਿਲਚਸਪੀ ਲਈ ਅਸੀਂ ਇਸ ਦਾ ਕੁਝ ਹਿੱਸਾ ਛਾਪ ਰਹੇ ਹਾਂ : ਸੰਪਾਦਕੀ ਮੰਡਲ)*

ਉਦੋਂ ਮੈਂ ਛੇਵੀਂ ਵਿਚ ਪੜ੍ਹਦਾ ਸਾਂ। ਗੁਰਪੁਰਬਾਂ 'ਤੇ ਰਾਤ ਦੇ ਦੀਵਾਨ ਵਿਚ ਕਵਿਤਾ ਪੜ੍ਹਦਾ। ਇਹ ਕਵਿਤਾ ਕਿਸੇ ਰਸਾਲੇ ਜਾਂ ਅਖ਼ਬਾਰ ਵਿਚੋਂ ਲਈ ਹੋਈ ਹੁੰਦੀ। ਭਾਵੇਂ ਅਖ਼ਬਾਰ 'ਮਿਲਾਪ' ਘਰ ਨਹੀਂ ਸੀ ਆਉਂਦਾ, ਪਰ ਮੈਂ ਕੋਸ਼ਿਸ਼ ਕਰਦਾ ਹੁੰਦਾ ਸਾਂ ਕਿ ਜ਼ਰੂਰ ਕਿਤਿਓਂ ਨਾ ਕਿਤਿਓਂ ਲੈ ਕੇ ਜ਼ਰੂਰ ਪੜ੍ਹਾਂ। ਪੜ੍ਹਨ ਤੋਂ ਬਾਅਦ ਲੋਕਾਂ ਕੋਲ ਉਸ ਦੀਆਂ ਖ਼ਬਰਾਂ ਵੀ ਨਸ਼ਰ ਕਰਦਾ। ਜਿਨ੍ਹਾਂ ਲੋਕਾਂ ਕੋਲ ਅਖ਼ਬਾਰ ਆਉਂਦਾ ਸੀ ਉਨ੍ਹਾਂ ਤੋਂ ਲੈਣ ਲਈ ਮੈਨੂੰ ਲੋਕਾਂ ਨਾਲ ਮਿਲਣਾ ਵਰਤਣਾ ਵੀ ਆਇਆ, ਹਲੀਮੀ ਵੀ ਆਈ ਅਤੇ ਮੇਰੇ ਵਿਚ ਰਾਜਸੀ ਚੇਤਨਤਾ ਦਾ ਗਿਆਨ ਵੀ ਘਰ ਕਰਨ ਲੱਗਾ। ਉਹ ਵੀ ਮੇਰੇ ਨਾਲ ਖ਼ਬਰਾਂ 'ਤੇ ਵਿਚਾਰ ਵਟਾਂਦਰਾ ਕਰਦੇ, ਮੇਰਾ ਗਿਆਨ ਹੋਰ ਨਿੱਖਰਦਾ। ਪਹਿਲੀ ਸਤੰਬਰ 1939 ਤੋਂ ਹਿਟਲਰ ਵਲੋਂ ਛੇੜੀ ਗਈ ਦੂਜੀ ਸੰਸਾਰ ਜੰਗ ਬਾਰੇ ਅਤੇ ਕੀਤੇ ਗਏ ਹਮਲੇ ਬਾਰੇ ਮੈਨੂੰ ਪੂਰੀ ਖ਼ਬਰ ਸੀ। ਉਨ੍ਹੀਂ ਦਿਨੀਂ ਇਕ ਪੁਸਤਕ 'ਚੇਤਾਵਨੀ' ਦਾ ਬੜਾ ਚਰਚਾ ਸੀ ਜਿਸ ਵਿਚ ਭਵਿੱਖ ਬਾਣੀ ਕੀਤੀ ਹੋਈ ਸੀ, ਉਹ ਕਿਤਾਬ ਬੜੀ ਵਿਕੀ। ਆਮ ਲੋਕਾਂ ਵਿਚ ਹਿਟਲਰ ਨਾਲ ਬੜੀ ਸਹਾਨਭੂਤੀ ਸੀ। ਉਨ੍ਹਾਂ ਨੂੰ ਯੋਰਪ ਵਿਚ ਇਕ ਤੋਂ ਬਾਅਦ ਇਕ ਅੰਗਰੇਜ਼ ਪੱਖੀ ਦੇਸ਼ ਦਾ ਹਿਟਲਰ ਹੱਥੋਂ ਮਾਰ ਖਾਣਾ ਬੜਾ ਉਤਸ਼ਾਹ ਬਖਸ਼ਦਾ ਸੀ। ਇਸ ਲਈ ਨਹੀਂ ਕਿ ਉਹ ਨਾਜ਼ੀਵਾਦ ਨੂੰ ਚੰਗਾ ਸਮਝਦੇ ਸਨ। ਮੇਰਾ ਖਿਆਲ ਹੈ ਕਿ ਲੋਕਾਂ ਦੀ ਬਹੁ ਗਿਣਤੀ ਨੂੰ ਕਿਸੇ ਵਾਦ ਦਾ ਗਿਆਨ ਨਹੀ ਸੀ। ਉਨ੍ਹਾਂ ਦੀ ਕੋਈ ਰਾਜਸੀ ਜਾਂ ਸਿਧਾਂਤਕ ਸੂਝ ਨਹੀਂ ਸੀ। ਉਹ ਸਿਰਫ ਅੰਗਰੇਜ਼ੀ ਸਾਮਰਾਜ ਦੇ ਵਿਰੁੱਧ ਸਨ। ਅੰਗਰੇਜ਼ਾਂ ਦਾ ਦੁਸ਼ਮਣ ਉਨ੍ਹਾਂ ਨੂੰ ਆਪਣਾ ਮਿੱਤਰ ਲੱਗਦਾ ਸੀ। ਉਨ੍ਹਾਂ ਨੂੰ ਜਾਂ ਦੂਸਰੇ ਯੋਰਪੀਨ ਨੂੰ ਹੁੰਦੀ ਹਾਰ ਤੋਂ ਉਹ ਖੁਸ਼ ਹੁੰਦੇ ਸਨ। ਪਹਿਲੀ ਜੰਗ ਸਮੇਂ ਦੇ ਦੌਰ ਦੇ ਇਨਕਲਾਬੀਆਂ, ਅਤੇ ਗ਼ਦਰ ਪਾਰਟੀ ਵਾਲਿਆਂ ਨੇ ਵੀ ਜਰਮਨੀ ਨਾਲ ਉਸ ਦੌਰ ਵਿਚ ਆਪਣੇ ਦੋਸਤਾਨਾ ਸਬੰਧ ਬਣਾ ਕੇ ਰੱਖੇ ਸਨ। ਜਰਮਨ ਦਾ ਸਵਾਸਤਿਕਾ ਦਾ ਨਿਸ਼ਾਨ ਉਨ੍ਹਾਂ ਨੂੰ ਆਰਿਆਈ ਨਸਲ ਨਾਲ ਜੋੜਨ ਵਿਚ ਸਹਾਈ ਹੁੰਦੀ ਸੀ। ਅੰਗਰੇਜ਼ਾਂ ਜਾਂ ਉਨ੍ਹਾਂ ਦੇ ਸਾਥੀ ਮੁਲਕਾਂ ਨੂੰ



Sri Satguru Jagjit Singh Ji eLibrary NamdhariElibrary@gmail.com

ਪੈਂਦੀ ਸੱਟ ਤੋਂ ਉਹ ਖੁਸ਼ ਹੁੰਦੇ ਸਨ। ਉਹ ਸਿਰਫ ਚਾਣਕੀਆ ਦੇ ਇਸ ਸਿਧਾਂਤ ਦੇ ਕਾਇਲ ਸਨ ਕਿ ਦੁਸ਼ਮਣ ਦਾ ਦੁਸ਼ਮਣ ਦੋਸਤ ਹੁੰਦਾ ਹੈ।

ਕਾਂਗਰਸ ਵਿਚ 1909 ਤੋਂ ਹੀ ਗਰਮ ਤੇ ਨਰਮ ਧੜੇ ਚਲੇ ਆ ਰਹੇ ਸਨ। ਲੋਕਮਾਨੀਆਂ ਬਾਲ ਗੰਗਾਧਰ ਤਿਲਕ ਅਤੇ ਗੋਪਾਲ ਕ੍ਰਿਸ਼ਨ ਗੋਖਲੇ ਦੇ ਪ੍ਰਸਪਰ ਵਿਰੋਧੀ ਧੜੇ, ਫਿਰ 1939-40 ਵਿਚ ਜਵਾਹਰ ਲਾਲ ਨਹਿਰੂ, ਸੁਭਾਸ਼ ਬੋਸ, ਆਦਿ ਗਰਮ ਧੜੇ ਦੇ ਅਤੇ ਮਹਾਤਮਾ ਗਾਂਧੀ, ਪਟਾਭੀ ਸੀਤਾ ਰਾਮਈਆ ਆਦਿ ਨਰਮ ਧੜੇ ਦੇ ਗਿਣੇ ਜਾਂਦੇ ਸਨ। ਕਾਂਗਰਸ ਦੇ ਸਾਲਾਨਾ ਇਜਲਾਸਾਂ ਵਿਚ ਇਨ੍ਹਾਂ ਦੀ ਸਪਸ਼ਟ ਧੜੇ-ਬੰਦੀ ਪ੍ਰਤੱਖ ਰੂਪ ਵਿਚ ਸਾਹਮਣੇ ਆ ਰਹੀ ਸੀ। ਹਰੀਪੁਰੀ ਸੈਸ਼ਨ 'ਤੇ ਸੁਭਾਸ਼ ਬੋਸ ਦਾ ਕਾਂਗਰਸੀ ਪ੍ਰਧਾਨ ਲਈ ਜਿੱਤਣਾ ਖੱਬੇ ਧੜੇ ਦੀ ਮਜ਼ਬੂਤ ਹੋਂਦ ਨੂੰ ਪ੍ਰਗਟ ਕਰ ਰਿਹਾ ਸੀ। ਲੋਕਾਂ ਦੀ ਆਮ ਅਤੇ ਨੌਜਵਾਨਾਂ ਦੀ ਵਿਸ਼ੇਸ਼ ਤੌਰ 'ਤੇ ਇਸ ਧੜੇ ਨੂੰ ਹਮਾਇਤ ਪ੍ਰਾਪਤ ਸੀ। ਉਨ੍ਹਾਂ ਉਤੇ ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਮਹਾਨ ਕੁਰਬਾਨੀਆਂ ਦਾ ਪ੍ਰਭਾਵ ਸੀ। ਸ਼ਹੀਦ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀ ਕੌਮੀ ਹੀਰੋ ਦਾ ਦਰਜਾ ਪ੍ਰਾਪਤ ਕਰ ਚੁੱਕੇ ਸਨ। ਸਮਾਜ ਦੇ ਹਰ ਤਬਕੇ ਵਿਚ ਉਨ੍ਹਾਂ ਦੀਆਂ ਕੁਰਬਾਨੀਆਂ ਅੱਗੇ ਸਿਰ ਝੁਕਾ ਹੁੰਦੇ ਸਨ। ਇਹ ਖੱਬਾ ਧੜਾ ਜਿਸ ਵਿਚ ਕਾਂਗਰਸ ਸੋਸ਼ਲਿਸਟ ਪਾਰਟੀ ਅਤੇ ਪਿੱਛੋਂ ਜਾ ਕੇ ਫ਼ਾਰਵਰਡ ਬਲਾਕ ਵੀ ਸ਼ਾਮਲ ਹੋ ਗਿਆ, ਜਰਮਨ ਧੜੇ ਦਾ ਸਮਰਥਕ ਸੀ। ਉਦੋਂ ਚੂੰਕਿ ਜਰਮਨ ਅਤੇ ਰੂਸ ਦੀ ਆਪਸ ਵਿਚ ਮਿੱਤਰਤਾ ਦੀ ਸੰਧੀ ਸੀ। ਕਿਰਤੀ ਪਾਰਟੀ ਦਾ 'ਲਾਲ ਢੰਡੋਰਾ' ਵੀ ਜਰਮਨ ਜਿੱਤਾਂ ਨੂੰ ਉਛਾਲਦਾ ਸੀ। ਉਂਝ ਵੀ ਇਸ ਪਾਰਟੀ ਦੀ ਬਣਤਰ ਵਿਚ ਗ਼ਦਰ ਪਾਰਟੀ (ਜੋ ਅਮਰੀਕਾ ਵਿਚ ਸਥਾਪਤ ਹੋਈ) ਨਾਲ ਸਬੰਧਤ ਲੋਕਾਂ ਦਾ ਦੱਖ ਸੀ। ਗ਼ਦਰ ਪਾਰਟੀ ਪਹਿਲੀ ਜੰਗ ਵੇਲੇ ਭਾਰਤ ਵਿਚ ਕਰਾਂਤੀ ਦੇ ਅਸਫਲ ਯਤਨ ਕਰ ਚੁੱਕੀ ਸੀ, ਉਦੋਂ ਉਸ ਨੂੰ ਵੀ ਜਰਮਨ ਸਰਕਾਰ ਦਾ ਸਮਰਥਨ ਪ੍ਰਾਪਤ ਸੀ। ਕਿਰਤੀ ਪਾਰਟੀ ਦੀ ਸਹਾਇਤਾ ਨਾਲ ਹੀ ਸੁਭਾਸ਼ ਬੋਸ ਹਿੰਦੋਸਤਾਨ ਤੋਂ ਬਾਹਰ ਗਿਆ। ਸੀ। ਜੋ ਪਹਿਲਾਂ ਜਰਮਨੀ ਅਤੇ ਫਿਰ ਜਾਪਾਨ ਵਿਚ ਫ਼ਾਸਿਸਟ ਸਰਕਾਰਾਂ ਨੂੰ ਮਿਲਿਆ ਅਤੇ ਉਨ੍ਹਾਂ ਦੀ ਸਹਾਇਤਾ ਨਾਲ ਆਜ਼ਾਦ ਹਿੰਦ ਫ਼ੌਜ ਕਾਇਮ ਕੀਤੀ। ਜਿਸ ਵਿਚ ਅੰਗਰੇਜ਼ੀ ਫ਼ੌਜ ਦੇ ਉਹ ਹਿੰਦੋਸਤਾਨੀ ਫ਼ੌਜੀ ਸ਼ਾਮਲ ਹੋ, ਜਿਨ੍ਹਾਂ ਦੂਰ ਪੂਰਬ ਵਿਚ ਜਾਪਾਨੀਆਂ ਅੱਗੇ ਹਥਿਆਰ ਸਿੱਟ ਦਿੱਤੇ ਸਨ ਅਤੇ ਜੰਗੀ ਕੈਦੀ ਬਣ ਗਏ ਸਨ। ਇਹ ਖੱਬਾ ਧੜਾ ਉਦੋਂ ਜਰਮਨ ਹਮਾਇਤੀ ਸੀ। ਕਾਂਗਰਸ ਦਾ ਨਰਮ ਧੜਾ ਸਣੇ ਜਵਾਹਰ ਲਾਲ ਨਹਿਰੂ ਦੇ ਫ਼ਾਸਿਸਟ ਵਿਰੋਧੀ ਸੀ, ਪਰ ਉਹ ਅੰਗਰੇਜ਼ੀ ਸਰਕਾਰ ਦੀ ਸਹਾਇਤਾ ਇਸ ਸ਼ਰਤ 'ਤੇ ਕਰਨ ਲਈ ਤਿਆਰ ਸਨ ਕਿ ਬਰਤਾਨਵੀ ਸਰਕਾਰ ਭਾਰਤ ਦੀ ਆਜ਼ਾਦੀ ਦਾ ਐਲਾਨ ਕਰੇ। ਕਿਰਤੀ ਅਤੇ ਕਮਿਊਨਿਸਟ ਪਾਰਟੀਆਂ ਕੁਮਿਟਰਨ ਵਲੋਂ ਨਿਸ਼ਚਿਤ ਕੀਤੀ ਜਾਂਦੀ ਲਾਈਨ 'ਤੇ ਅਮਲ ਕਰਦੀਆਂ ਸਨ। ਜਿਸਦੀ ਅਗਵਾਈ ਸੋਵੀਅਤ ਯੂਨੀਅਨ ਕਰਦਾ ਸੀ। ਰੂਸ ਜਰਮਨ ਸੰਧੀ ਨੇ ਭਾਰਤ ਵਿਚ ਜਰਮਨੀ ਲਈ ਹਮਾਇਤ ਨੂੰ ਉਭਾਰਿਆ। ਰੂਸ ਲਈ ਤਾਂ ਇਹ ਜ਼ਰੂਰਤ ਸੀ। ਉਸਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਅੰਗਰੇਜ਼ੀ ਸਰਕਾਰ ਉਸ ਨਾਲ ਜਰਮਨੀ ਨਾਲ ਜੰਗ ਸਮੇਂ ਇਕ ਦੂਸਰੇ ਦੀ ਹਮਾਇਤ ਦੀ ਸੰਧੀ ਕਰ ਲਵੇ। ਰੂਸ ਨੇ ਫਰਾਂਸ



Sri Satguru Jagjit Singh Ji eLibrary NamdhariElibrary@gmail.com

ਸਰਕਾਰ ਨਾਲ ਇਸ ਪ੍ਰਕਾਰ ਦੀ ਸੰਧੀ ਕੀਤੀ ਵੀ ਪਰ ਸ਼ਰਤਾਨੀਆਂ ਦੀ ਚੇਂਬਰਲੇਨ ਦੀ ਸਰਕਾਰ ਇਸ ਲਈ ਤਿਆਰ ਨਾ ਹੋਈ ਸਗੋਂ ਜਰਮਨੀ ਨੂੰ ਸ਼ਹਿ ਦਿੰਦੀ ਰਹੀ। ਉਹ ਜਾਣਦੇ ਸਨ ਕਿ ਜਰਮਨੀ ਰੂਸ 'ਤੇ ਹਮਲਾ ਕਰੇਗਾ। ਉਹ ਜਰਮਨੀ ਨੂੰ ਇਸ ਲਈ ਸ਼ਹਿ ਵੀ ਦਿੰਦੇ ਰਹੇ ਕਿ ਉਹ ਚਾਹੁੰਦੇ ਸਨ ਕਿ ਇਹ ਦੋਨੋਂ ਮੁਲਕ ਆਪਸ ਵਿਚ ਲੜਕੇ ਕਮਜ਼ੋਰ ਹੋਣ। ਰੂਸ ਲਈ ਰੂਸ-ਜਰਮਨ ਸਮਝੌਤਾ ਜਰਮਨ ਹਮਲੇ ਦੇ ਮੁਕਾਬਲੇ ਲਈ ਤਿਆਰੀ ਕਰਨ ਵਾਸਤੇ ਸਮਾਂ ਲੈਣ ਤੋਂ ਵੱਧ ਹੋਰ ਕੁੱਝ ਨਹੀਂ ਸੀ।

ਮੇਰੇ ਵਰਗੇ ਬੱਚੇ ਦੇ ਦਿਮਾਗ ਵਿਚ ਅਜੇ ਇਨ੍ਹਾਂ ਵਿਚਾਰਕ ਉਲਝਣਾਂ ਨੂੰ ਸਮਝਣ ਲਈ ਕੋਈ ਜਗਾਹ ਨਹੀਂ ਸੀ। ਮੈਂ ਤਾਂ ਸਿਰਫ਼ ਜਜ਼ਬਾਤੀ ਸਾਂ। ਇਸ ਕਿਸਮ ਦਾ ਰੁਝੇਵਾਂ ਮੈਨੂੰ ਉਤਸ਼ਾਹ ਦਿੰਦਾ ਸੀ।

1939 ਦੇ ਅੰਤਲੇ ਮਹੀਨਿਆਂ ਵਿਚ ਉਸ ਪਿੰਡ ਤੋਂ ਦੋ ਕੁ ਮੀਲ ਦੀ ਵਿੱਥ ਤੇ ਇਕ ਹੋਰ ਪਿੰਡ ਵਿਚ ਕਾਂਗਰਸ ਕਮੇਟੀ ਦੇ ਅਧੀਨ ਇਕ ਰਾਜਸੀ ਕਾਨਫਰੰਸ ਹੋਈ। ਇਸ ਪਿੰਡ ਦੇ ਲੋਕ ਵੀ ਉਸ ਵਿਚ ਸ਼ਾਮਲ ਹੋਣ ਲਈ ਜਲੂਸ ਦੀ ਸ਼ਕਲ ਵਿਚ ਗਏ। ਮੈਂ ਵੀ ਉਨ੍ਹਾਂ ਵਿਚ ਸ਼ਾਮਲ ਹੋ ਗਿਆ। ਮੈਨੂੰ ਪਹਿਲਾਂ ਨਾਹਰੇ ਲਾਉਣ ਅਤੇ ਫਿਰ ਲਵਾਉਣ ਦਾ ਬੜਾ ਮਜ਼ਾ ਆਇਆ। ਉਸ ਕਾਨਫਰੰਸ ਵਿਚ ਸੋਹਣ ਸਿੰਘ ਜੋਸ਼, ਜੋ ਉਦੋਂ ਸੂਬਾ ਕਾਂਗਰਸ ਦੇ ਜਰਨਲ ਸਕੱਤਰ ਸਨ ਅਤੇ ਪੰਜਾਬ ਅਸੰਬਲੀ ਦੇ ਮੈਂਬਰ ਵੀ ਸਨ, ਮੁੱਖ ਮਹਿਮਾਨ ਸਨ। ਇਨ੍ਹਾਂ ਤੋਂ ਬਿਨਾਂ ਬੀਬੀ ਰਘਬੀਰ ਕੌਰ ਐਮ.ਐਲ.ਏ., ਬੀਬੀ ਗੁਲਾਮ ਫ਼ਾਤਮਾ, ਹਰਜਾਪ ਸਿੰਘ ਐਮ.ਐਲ.ਏ., ਮਾਸਟਰ ਕਾਬਲ ਸਿੰਘ ਐਮ.ਐਲ.ਏ., ਅਵਤਾਰ ਸਿੰਘ ਸਿੱਧਾ ਜੱਟ, ਚੇਨ ਸਿੰਘ ਚੇਨ ਅਤੇ ਜਰਨੈਲ ਸਿੰਘ ਡੁੰਗਰਨੀ ਆਦਿ ਸ਼ਾਮਲ ਹੋਏ। ਇਨ੍ਹਾਂ ਵਿਚੋਂ ਕਈ ਗੁਪਤ ਤੌਰ 'ਤੇ ਕਮਿਊਨਿਸਟ ਪਾਰਟੀ ਨਾਲ ਅਤੇ ਕਈ ਕਿਰਤੀ ਪਾਰਟੀ ਨਾਲ ਸਬੰਧਤ ਸਨ ਪਰ ਉਤੋਂ ਇਹ ਸਾਰੇ ਕਾਂਗਰਸ ਵਿਚ ਸ਼ਾਮਲ ਹੋ ਕੇ ਕੰਮ ਕਰਦੇ ਸਨ ਪਰ ਚੂੰਕਿ ਆਪ ਵੱਖ-ਵੱਖ ਗਰੁੱਪਾਂ ਵਿਚ ਵੰਡੇ ਹੋਏ ਸਨ, ਕਾਂਗਰਸ ਵਿਚ ਵੀ ਵੱਖ-ਵੱਖ ਗਰੁੱਪਾਂ ਦੀ ਹਾਮੀ ਭਰਦੇ ਸਨ। ਕੋਈ ਡਾਕਟਰ ਸਤਪਾਲ ਨਾਲ ਸੀ ਅਤੇ ਕੋਈ ਡਾਕਟਰ ਗੋਪੀ ਚੰਦ ਭਾਰਗੋ ਨਾਲ। ਮੈਨੂੰ ਕੋਈ ਯਾਦ ਨਹੀਂ ਕਿ ਕਿਸੇ ਨੇ ਕੀ ਕਿਹਾ। ਹਾਂ ਰਾਤ ਨੂੰ ਕਵੀ ਦਰਬਾਰ ਵਿਚ ਅਵਤਾਰ ਸਿੰਘ ਸਿੱਧਾ ਜੱਟ ਦੀਆਂ ਕਵਿਤਾਵਾਂ ਚੰਗੀਆਂ ਲੱਗੀਆਂ। ਉਸਨੇ ਕਵਿਤਾਵਾਂ ਦਾ ਹਿੱਸਾ ਵੀ ਛਪਵਾਇਆ ਹੋਇਆ ਸੀ। ਮੈਂ ਉਥੇ ਉਸਦਾ ਕਿੱਸਾ ਵੇਚਿਆ ਵੀ। ਸ਼ਾਇਦ ਉਸਦੀ ਕੀਮਤ ਇਕ ਆਨਾ ਸੀ। ਮੈਨੂੰ ਉਸਨੇ ਇੱਕ ਕਿੱਸਾ ਬਿਨਾਂ ਪੈਸਿਆਂ ਤੋਂ ਦਿੱਤਾ। ਕਿਸਾਨੀ ਜੀਵਨ ਨਾਲ ਸਬੰਧਤ ਉਸਦੀਆਂ ਕਵਿਤਾਵਾਂ ਬਹੁਤ ਸਲਾਹੀਆਂ ਗਈਆਂ। ਕਿੱਸਾ ਵੀ ਖੂਬ ਵਿਕਿਆ। ਬੀਬੀ ਗੁਲਾਮ ਫ਼ਾਤਮਾ ਇਨਕਲਾਬੀ ਨਜ਼ਮਾਂ ਨੂੰ ਤਰੰਨਮ ਨਾਲ ਬਹੁਤ ਸੁੰਦਰ ਗਾਉਂਦੇ ਸਨ। ਉਹ ਵੀ ਬਹੁਤ ਸਲਾਹੇ ਗਏ। ਮੈਂ ਵੀ ਤੁੱਕ-ਬੰਦੀ ਕਰਕੇ ਇਕ ਟੁੱਟੀ ਭੱਜੀ ਕਵਿਤਾ ਪੜ੍ਹੀ, ਪਰ ਆਪ ਲਿਖੀ ਸੀ। ਉਸ ਨਾਲ ਰਾਜਸੀ ਕਵਿਤਾਵਾਂ ਲਿਖਣ ਅਤੇ ਪੜ੍ਹਨ ਵੱਲ ਪ੍ਰੇਰਨਾ ਮਿਲੀ। ਇਸ ਉਮਰ ਦੇ ਬੱਚੇ ਨੂੰ ਰਾਜਸੀ ਕਵਿਤਾ ਪੜ੍ਹਦੇ ਨੂੰ ਲੋਕਾਂ ਨੇ ਕਾਫ਼ੀ ਉਤਸ਼ਾਹਤ ਕੀਤਾ। ਲੀਡਰਾਂ ਵੀ ਆਸ਼ੀਰਵਾਦ ਦਿੱਤੀ। ਇਸ ਕਾਨਫਰੰਸ ਦੀ



Sri Satguru Jagjit Singh Ji eLibrary NamdhariElibrary@gmail.com

ਇਕ ਘਟਨਾ ਮੈਨੂੰ ਯਾਦ ਹੈ ਕਿ ਇਕ ਸਾਥੀ ਦੇ ਵਾਰੰਟ ਸਨ। ਚੈਨ ਸਿੰਘ ਚੈਨ ਦੇ ਜਾਂ ਜਰਨੈਲ ਭੁੱਗਰਨੀ ਦੇ। ਪੁਲਿਸ ਉਨ੍ਹਾਂ ਨੂੰ ਗ੍ਰਿਫਤਾਰ ਕਰਨਾ ਚਾਹੁੰਦੀ ਸੀ ਪਰ ਉਹ ਤਕਰੀਰ ਕਰਕੇ ਨਿਕਲ ਗਏ। ਪੁਲਿਸ ਦੀ ਨਾਕਾਮੀ 'ਤੇ ਖੁਸ਼ ਵੀ ਹੋਏ। ਕਾਨਫਰੰਸ ਦਾ ਪ੍ਰਬੰਧ ਜੋ ਕਮੇਟੀ ਕਰ ਰਹੀ ਸੀ ਉਨ੍ਹਾਂ ਵਿਚੋਂ ਪ੍ਰਧਾਨ ਗਾਂਧੀਵਾਦੀ ਸੀ, ਸਕੱਤਰ ਤੇ ਖਜ਼ਾਨਚੀ ਕਮਿਊਨਿਸਟ ਜਾਂ ਕਿਰਤੀ ਪਾਰਟੀ ਨਾਲ ਸਬੰਧ ਰੱਖਦੇ ਸਨ, ਪਰ ਪਿੰਡ ਦੀ ਕਾਂਗਰਸ ਕਮੇਟੀ ਵਿਚ ਉਹ ਸਾਰੇ ਇਕੱਠੇ ਸਨ। ਕਮਿਊਨਿਸਟ ਪਾਰਟੀ ਗੈਰ-ਕਾਨੂੰਨੀ ਸੀ। ਉਹ ਖੁਲ੍ਹੇ ਰੂਪ ਵਿਚ ਕੰਮ ਨਹੀਂ ਕਰ ਸਕਦੀ ਸੀ। ਕਮਿਊਨਿਸਟ ਅਖਬਾਰਾਂ ਅਤੇ ਸਾਹਿਤ ਗੁਪਤ ਰੂਪ ਵਿਚ ਛਪਦਾ ਅਤੇ ਵੰਡ ਹੁੰਦਾ ਸੀ। ਉਨ੍ਹਾਂ ਨੂੰ ਕੋਈ ਨਾ ਕੋਈ ਖੁੱਲ੍ਹਾ ਪਲੇਟਫਾਰਮ ਚਾਹੀਦਾ ਸੀ ਪਰ ਕਿਰਤੀ ਪਾਰਟੀ ਕਾਨੂੰਨੀ ਸੀ, ਕਿਰਤੀ ਅਖ਼ਬਾਰ ਵੀ ਨਿਕਲਦਾ ਸੀ। ਵਿਦੇਸ਼ਾਂ ਵਿਚੋਂ ਵੀ ਉਨ੍ਹਾਂ ਨੂੰ ਫੰਡ ਆਉਂਦਾ ਸੀ। ਉਹ ਪਤਾ ਨਹੀਂ ਕਿਉਂ ਕਾਂਗਰਸ ਵਿਚ ਕੰਮ ਕਰਦੇ ਸਨ। ਮੇਰੀ ਸਮਝ ਤੋਂ ਬਾਹਰ ਸੀ।

26 ਜਨਵਰੀ ਦਾ ਦਿਨ ਉਨ੍ਹੀਂ ਦਿਨੀਂ 'ਆਜ਼ਾਦੀ ਦਿਵਸ' ਦੇ ਤੌਰ 'ਤੇ ਮਨਾਇਆ ਜਾਂਦਾ ਸੀ। ਉਰਦੂ ਭਾਸ਼ਾ ਦਾ ਗ਼ਲਬਾ ਹੋਣ ਕਰਕੇ ਸਾਰੇ ਹੀ ਇਸਨੂੰ 'ਯੌਮੇ ਆਜ਼ਾਦੀ' ਕਹਿੰਦੇ ਹੁੰਦੇ ਸਨ। ਉਸ ਦਿਨ ਇੰਡੀਅਨ ਨੈਸ਼ਨਲ ਕਾਂਗਰਸ ਨੇ 1929 ਵਿਚ ਲਾਹੌਰ ਰਾਵੀ ਦੇ ਕੰਢੇ 'ਤੇ ਹੋਏ ਆਪਣੇ ਸਾਲਾਨਾ ਇਜਲਾਸ ਵਿਚ ਹਿੰਦੋਸਤਾਨ ਦੀ ਮੁਕੰਮਲ ਆਜ਼ਾਦੀ ਦਾ ਮਤਾ ਪਾਸ ਕੀਤਾ ਸੀ ਅਤੇ ਇਹ ਹਲਫ਼ ਲਿਆ ਸੀ ਕਿ ਜਦ ਤੱਕ ਹਿੰਦੋਸਤਾਨ ਆਜ਼ਾਦ ਨਹੀਂ ਹੋ ਜਾਂਦਾ, ਸਾਡਾ ਸੰਗ੍ਰਾਮ ਜਾਰੀ ਰਹੇਗਾ। ਇਹ ਮਤਾ ਕਾਂਗਰਸ ਦੇ ਉਦੇਸ਼ ਵਿਚ ਇਕ ਮਹਾਨ ਤਬਦੀਲੀ ਦਾ ਸੂਚਕ ਸੀ, ਇਸਤੋਂ ਪਹਿਲਾਂ ਕਾਂਗਰਸ ਕੇਵਲ ਕੌਂਸਲਾਂ ਦੀਆਂ ਸੀਟਾਂ ਅਤੇ ਨੌਕਰੀਆਂ ਆਦਿ ਦੀਆਂ ਸਹੂਲਤਾਂ ਜਿਹੇ ਸੁਧਾਰਾਂ ਦੇ ਉਦੇਸ਼ 'ਤੇ ਹੀ ਖੜ੍ਹੀ ਸੀ। ਇਸ ਮਤੇ ਨਾਲ ਕਾਂਗਰਸ ਮੁਲਕ ਦੀ ਆਜ਼ਾਦੀ ਦੇ ਪਵਿੱਤਰ ਕਾਜ ਦਾ ਹਰਾਵਲ ਕੌਮੀ ਦਸਤਾ ਬਣ ਗਈ ਸੀ, ਜਿਸਨੇ ਆਜ਼ਾਦੀ ਦੇ ਸੰਗ੍ਰਾਮ ਦੀ ਵਾਗਡੋਰ ਆਪਣੇ ਹੱਥ ਵਿਚ ਲੈ ਲਈ ਸੀ, ਅਰਥਾਤ ਉਹ ਇਕ ਅਜਿਹਾ ਸਾਂਝਾ ਪਲੇਟਫਾਰਮ ਬਣ ਗਿਆ ਸੀ, ਜਿਸ ਵਿਚ ਵੱਖ-ਵੱਖ ਧੜੇ ਇਕ ਸਾਂਝੇ ਕਾਜ਼ ਲਈ ਇਕੱਠੇ ਹੋ ਸਕਦੇ ਸਨ। ਸਿਰਫ਼ ਇਕ ਉਦੇਸ਼ ਸਾਹਮਣੇ ਰੱਖ ਕੇ ਜਿਵੇਂ ਇਕ ਕਵਿਤਾ ਦੀ ਤੁਕ ਹੁੰਦੀ ਸੀ 'ਪਿੱਛੋਂ ਤੋੜੀਆਂ ਮੋੜੀਆਂ ਨਿਬੜ ਲਾਂਗੇ ਪਹਿਲਾਂ ਗਲੋਂ ਗ਼ੁਲਾਮੀ ਨੂੰ ਲਾਹ ਲਈਏ।' ਉਸ ਇਜਲਾਸ ਤੋਂ ਬਾਅਦ ਹਰ ਸਾਲ 26 ਜਨਵਰੀ ਨੂੰ ਹਿੰਦੋਸਤਾਨ ਭਰ ਵਿਚ ਲੋਕ ਜਿੱਥੇ ਵੀ ਸੰਭਵ ਹੁੰਦਾ ਸੀ, ਇਸ ਦਿਵਸ 'ਤੇ ਸਭਾਵਾਂ ਕਰਦੇ ਸਨ, ਝੰਡੇ ਲਹਿਰਾਏ ਜਾਂਦੇ ਸਨ ਅਤੇ ਇਨ੍ਹਾਂ ਸਭਾਵਾਂ ਵਿਚ ਮੁਕੰਮਲ ਆਜ਼ਾਦੀ ਦੀ ਪ੍ਰਾਪਤੀ ਲਈ ਸੰਗਰਾਮ ਦਾ ਹਲਫ਼ ਲਿਆ ਜਾਂਦਾ ਸੀ।

ਇਸ ਪਿੰਡ ਵਿਚ ਜਿਥੇ ਮੈਂ ਰਹਿੰਦਾ ਸਾਂ, ਉਥੇ ਵੀ ਸਥਾਨਕ ਕਾਂਗਰਸ ਕਮੇਟੀ ਸੀ। ਉਨ੍ਹਾਂ ਨੇ ਵੀ ਇਹ ਦਿਨ ਮਨਾਉਣ ਦਾ ਫ਼ੈਸਲਾ ਕੀਤਾ। ਇਸ਼ਤਿਹਾਰ ਕੱਢੇ ਗਏ। ਨਾਲ ਦੇ ਪਿੰਡ ਦੀ ਕਾਨਫਰੰਸ ਵਿਚ ਮੇਰਾ ਉਤਸ਼ਾਹ ਦੇਖ ਕੇ ਉਨ੍ਹਾਂ ਮੇਰੇ ਨਾਲ ਵੀ ਸੰਪਰਕ ਕੀਤਾ। ਮੈਂ ਇਸ਼ਤਿਹਾਰ ਲਾਉਣ ਦੀ ਜ਼ਿੰਮੇਵਾਰੀ ਲੈ ਲਈ। ਨਾ ਕੇਵਲ ਪਿੰਡ ਦੀਆਂ ਕੰਧਾਂ 'ਤੇ ਹੀ,



Sri Satguru Jagjit Singh Ji eLibrary NamdhariElibrary@gmail.com

ਸਗੋਂ ਆਲੇ ਦੁਆਲੇ ਦੇ ਪਿੰਡਾਂ ਵਿਚ ਵੀ। ਇਕ ਹੱਥ ਵਿਚ ਲੇਵੀ ਵਾਲੀ ਬਾਲਟੀ, ਮੋਢੇ 'ਤੇ ਇਸ਼ਤਿਹਾਰਾਂ ਵਾਲਾ ਝੋਲਾ ਅਤੇ ਦੂਜੇ ਹੱਥ ਵਿਚ ਇਕ ਬਾਂਸ ਦੀ ਸੋਟੀ 'ਤੇ ਤਿਰੰਗਾ ਝੰਡਾ ਲਾ ਕੇ ਮੈਂ ਸਵੇਰੇ ਨਿਕਲ ਜਾਂਦਾ, ਨੇੜੇ-ਨੇੜੇ ਪਿੰਡਾਂ ਵਿਚ ਜਾ ਕੇ ਇਸ਼ਤਿਹਾਰ ਲਾਉਂਦਾ। ਝੰਡਾ ਵੀ ਲੋਕਾਂ ਨੂੰ ਆਕਰਸ਼ਤ ਕਰਦਾ। ਲੋਕ ਆ ਕੇ ਪੁਛਦੇ ਪੁਛਾਉਂਦੇ। ਕਈਆਂ ਪਿੰਡਾਂ ਵਿਚ ਲੋਕ ਸਹਿਯੋਗ ਦਿੰਦੇ। ਕੁਛ ਲੋਕ ਨਾਲ ਮਿਲ ਕੇ ਯੋਗ ਕੰਧਾਂ 'ਤੇ ਇਸ਼ਤਿਹਾਰ ਲਵਾਉਣ ਵਿਚ ਕਰਦੇ। ਕੁਛ ਥਾਵਾਂ 'ਤੇ ਸਰਕਾਰ ਪ੍ਰਸਤ ਇਸ਼ਤਿਹਾਰ ਪਾੜ ਦਿੰਦੇ, ਮੈਨੂੰ ਵੀ ਧਮਕੀ ਦਿੰਦੇ ਕਿ ਪੁਲਿਸ ਦੇ ਹਵਾਲੇ ਕਰ ਦਿਆਂਗੇ। ਮੇਰੀ ਉਮਰ ਅਜੇ ਬਾਰਾਂ ਸਾਲ ਦੀ ਨਹੀ ਹੋਈ ਸੀ।

ਪਿੰਡ ਵਿਚ ਇਸ਼ਤਿਹਾਰ ਲਾਉਣ ਦੇ ਇਲਾਵਾ ਮੈਂ ਬਾਜ਼ਾਰ ਵਿਚ ਕੁੱਝ ਦੁਕਾਨਦਾਰਾਂ ਅਤੇ ਕੁੱਝ ਹੋਰ ਲੋਕਾਂ ਤੋਂ ਇਕ ਇਕ ਆਨਾ ਇਕੱਠਾ ਕੀਤਾ। ਉਸਦਾ ਖੱਦਰ ਖਰੀਦਿਆ, ਰੰਗਾਇਆ ਅਤੇ ਸਿਵਾ ਕੇ ਤਿਰੰਗੇ ਝੰਡੇ ਬਣਵਾਏ। ਕੇਸਰੀ, ਚਿੱਟੇ ਅਤੇ ਹਰੇ ਰੰਗ ਦੇ। ਵਿਚਕਾਰਲੀ ਚਿੱਟੀ ਪੱਟੀ 'ਤੇ ਚਰਖਾ ਬਣਾਇਆ। ਤਿੰਨਾਂ ਰੰਗਾਂ ਦੀ ਵਿਆਖਿਆ ਇਹ ਦਿੱਤੀ ਜਾਂਦੀ ਸੀ, ਕਿ ਕੇਸਰੀ ਰੰਗ ਸੂਰਬੀਰਤਾ ਦਾ ਚਿੰਨ ਹੈ, ਹਰਾ ਹਰਿਆਲੀ ਦਾ ਅਤੇ ਚਿੱਟਾ ਏਕਤਾ ਦਾ। ਕਾਂਗਰਸ ਦੇ ਵਿਰੋਧੀ ਫ਼ਿਰਕਾਪ੍ਰਸਤ ਇਸਨੂੰ ਇਵੇਂ ਵੀ ਕਹਿੰਦੇ ਸਨ, ਕਿ ਕੇਸਰੀ ਹਿੰਦੂਆਂ ਦਾ, ਹਰਾ ਮੁਸਲਮਾਨਾਂ ਦਾ, ਅਤੇ ਚਿੱਟਾ ਬਾਕੀ ਸਾਰੇ ਅਲਪ ਸੰਖਿਆ ਦੇ ਲੋਕਾਂ ਦਾ। ਅਕਾਲੀ ਕਹਿੰਦੇ ਹੁੰਦੇ ਸਨ, ਇਸ ਵਿਚ ਸਿੱਖ ਧਰਮ ਦਾ ਤਾ ਹੈ ਹੀ ਨਹੀ, ਸਾਨੂੰ ਬਾਕੀ ਸਭ ਵਿਚ ਪਾ ਦਿੱਤਾ ਹੈ। ਆਪਣੇ ਫ਼ਿਰਕੇ ਦੇ ਆਮ ਲੋਕਾਂ ਨੂੰ ਕਾਂਗਰਸ ਤੋਂ ਵੱਖਰਾ ਰੱਖਣ ਲਈ ਇਹ ਦਲੀਲ ਕਾਫ਼ੀ ਹੁੰਦੀ ਸੀ। ਸਰਕਾਰ ਪ੍ਰਸਤ ਵੀ ਇਸ ਗੱਲ ਨੂੰ ਸ਼ਹਿ ਦਿੰਦੇ ਸਨ, ਕਿ ਲੋਕ ਧਰਮਾਂ, ਜਾਤਾਂ, ਬਰਾਦਰੀਆਂ ਦੇ ਨਾਂ 'ਤੇ ਵੰਡੇ ਰਹਿਣ ਅਤੇ ਉਨ੍ਹਾਂ ਵਿਚ ਏਕਤਾ ਨਾ ਹੋ ਸਕੇ। ਇਸ ਕਿਸਮ ਦੇ ਪਰਚਾਰ ਨੇ ਜਿਥੇ ਫ਼ਿਰਕਾ ਪ੍ਰਸਤੀ ਨੂੰ ਮਜ਼ਬੂਤ ਕੀਤਾ ਉਥੇ ਕੌਮ ਪ੍ਰਸਤ ਹਲਕਿਆਂ ਵਿਚ ਧਰਮ ਨਿਰਲੇਪ ਸੈਕੂਲਰ ਵਿਚਾਰਾਂ ਨੂੰ ਵੀ ਤਕੜਾ ਕੀਤਾ।

ਝੰਡੇ ਬਣ ਜਾਣ ਤੋਂ ਬਾਅਦ ਕੁੱਝ ਲੋਕਾਂ ਨੇ ਉਹ ਤਿਰੰਗੇ ਝੰਡੇ ਆਪਣੇ ਘਰਾਂ 'ਤੇ ਆਪ ਲਾਉਣ ਲਈ ਮੈਥੋਂ ਲੈ ਲਏ। ਕੁੱਝ ਦੁਕਾਨਾਂ 'ਤੇ ਮੈਨੂੰ ਆਪ ਲਾਉਣੇ ਪਏ। ਮੈਂ ਪੌੜੀ ਲੈ ਕੇ ਉਚੀਆਂ ਥਾਵਾਂ 'ਤੇ ਲਾਉਂਦਾ ਰਿਹਾ। ਇਕ ਥਾਂ ਝੰਡਾ ਲਾਉਣ ਲੱਗਿਆਂ ਪੌੜੀ ਖਿਸਕ ਗਈ, ਡਿੱਗਣ ਨਾਲ ਮੇਰੇ ਗਿੱਟੇ 'ਤੇ ਸੱਟ ਲੱਗੀ, ਮਚਕੋੜ ਆ ਗਈ। ਇਕ ਮੁਸਲਮਾਨ ਭਲਵਾਨ ਨੇ ਮਾਲਸ਼ ਕਰਕੇ ਗਿੱਟੇ ਦੀ ਮਚਕੋੜ ਠੀਕ ਕਰਨ ਦਾ ਉਪਰਾਲਾ ਕੀਤਾ ਪਰ ਫਿਰ ਵੀ ਮੈਨੂੰ ਕੁਛ ਦਿਨ ਪੱਟੀ ਬੰਨ੍ਹਣੀ ਪਈ ਅਤੇ ਲੰਗੜਾ ਕੇ ਸੋਟੀ ਆਸਰੇ ਤੁਰਨਾ ਪਿਆ। ਦੋ ਦਿਨ ਸਕੂਲ ਨਾ ਗਿਆ। ਤੀਸਰੇ ਦਿਨ ਸਕੂਲ ਜਾਣ 'ਤੇ ਕਲਾਸ ਦੇ ਇਨਚਾਰਜ ਮੌਲਵੀ ਸਾਹਿਬ ਨੇ ਸੱਟ ਲੱਗੀ ਹੋਈ ਹੋਣ ਦੇ ਬਾਵਜੂਦ ਸਜ਼ਾ ਦਿੱਤੀ। ਦਰ ਅਸਲ ਇਹ ਮੌਲਵੀ ਸਾਹਿਬ ਸਰਕਾਰ ਪ੍ਰਸਤ ਸਨ। ਉਨ੍ਹਾਂ ਦਾ ਇਕ ਲੜਕਾ ਪੁਲਿਸ ਵਿਚ ਸੀ ਅਤੇ ਇਕ ਫ਼ੌਜ ਵਿਚ। ਉਹ ਸਰਕਾਰੀ ਬੰਦੇ ਹੋਣ ਵਿਚ ਮਹਿਸੂਸ ਕਰਦੇ ਸਨ ਅਤੇ ਕਾਂਗਰਸੀ ਮੰਤਵਾਂ ਨਾਲ ਘਿਰਨਾ ਕਰਦੇ ਸਨ।



Sri Satguru Jagjit Singh Ji eLibrary NamdhariElibrary@gmail.com

26 ਜਨਵਰੀ ਵਾਲੇ ਦਿਨ ਸਵੇਰੇ ਵੇਲੇ ਪ੍ਰਭਾਤ ਫੇਰੀ ਕੱਢੀ ਗਈ। ਕਾਂਗਰਸੀ ਵਰਕਰਾਂ ਤੇ ਗ਼ਦਰੀਆਂ ਨੇ ਤਰਤੀਬਵਾਰ ਪਿੰਡ ਦੀਆਂ ਮੁੱਖ ਗਲੀਆਂ ਅਤੇ ਬਾਜ਼ਾਰ ਵਿਚ ਦੇਸ਼ਭਗਤੀ ਦੀ ਭਾਵਨਾ ਵਾਲੇ ਗੀਤ ਗਾਉਂਦਿਆਂ ਚੱਕਰ ਲਾਇਆ। ਅੰਗਰੇਜ਼ ਵਿਰੋਧੀ ਅਤੇ 'ਭਾਰਤ ਮਾਤਾ ਆਜ਼ਾਦ ਹੋ' ਜਿਹੇ ਨਾਅਰੇ ਲਾਏ ਗਏ। 'ਉਠ ਜਾਗ ਮੁਸਾਫ਼ਿਰ ਭੋਰ ਭਈ, ਅਬ ਰੈਨ ਕਹਾਂ ਜੋ ਸੋਵਤ ਹੈ, ਜੋ ਜਾਗਤ ਹੈ ਸੋ ਪਾਵਤ ਹੈ', 'ਜੋ ਸੋਵਤ ਹੈ ਸੋ ਖੋਵਤ ਹੈ' ਅਤੇ 'ਈਸ਼ਵਰ ਅੱਲਾ ਤੇਰੇ ਨਾਮ, ਸਭ ਕੋ ਸੰਮਤੀ ਦੇ ਭਗਵਾਨ' ਅਤੇ 'ਸਰ ਫ਼ਿਰੋਸ਼ੀ ਕੀ ਤਮੰਨਾ ਹੈ ਤੋ ਸਰ ਪੈਦਾ ਕਰੋ ਦੁਸ਼ਮਨੇ ਹਿੰਦੋਸਤਾਨ ਕੇ ਦਿਲ ਮੇਂ ਇਕ ਡਰ ਪੈਦਾ ਕਰੋ' ਆਦਿ ਤਰਾਨਿਆਂ ਨਾਲ ਪਿੰਡ ਦੀ ਫ਼ਿਜ਼ਾ ਗੂੰਜਦੀ ਰਹੀ। ਸਾਡੀ ਗਲੀ ਦੇ ਪਹਿਲੇ ਘਰ ਵਾਲਾ ਛੜਾ ਵੀ ਨਾਲ ਸੀ। ਕੁਝ ਲੋਕ ਉਸਨੂੰ ਛੇੜਦੇ ਰਹੇ ਕਿ ਤੂੰ ਕਿਹਾ ਕਰ 'ਈਸ਼ਵਰ ਅੱਲਾ ਤੇਰੇ ਨਾਮ, ਸਭ ਕੋ ਸ਼੍ਰੀਮਤੀ ਦੇ ਭਗਵਾਨ।' ਖ਼ੂਬ ਉਤਸ਼ਾਹ ਪੂਰਵਕ ਵਾਤਾਵਰਨ ਬਣਿਆ। ਜਲਸਾ ਬੜੀ ਆਨ ਸ਼ਾਨ ਨਾਲ ਹੋਇਆ। ਪਿੰਡ ਵਿਚ ਇਹ ਪਹਿਲਾ ਸਿਆਸੀ ਜਲਸਾ ਸੀ। ਲੋਕ ਹੁੰਮ ਹੁਮਾ ਕੇ ਆਏ, ਇਸਤਰੀਆਂ ਵੀ ਅਤੇ ਬਾਹਰਲੇ ਪਿੰਡਾਂ ਦੇ ਲੋਕ ਵੀ। ਪਿੰਡ ਦੀ ਕਾਂਗਰਸ ਕਮੇਟੀ ਦੇ ਪ੍ਰਧਾਨ ਹੀ ਜਲਸੇ ਦੇ ਪ੍ਰਧਾਨ ਸਨ। ਉਹ ਸ਼ਾਇਦ ਗਰੈਜੂਏਟ ਸਨ, ਜਾਂ ਐਫ.ਏ. ਪਾਸ। ਉਨ੍ਹਾਂ ਨੇ ਆਪਣੇ ਜੀਵਨ ਦਾ ਇਕ ਹਿੱਸਾ ਸੰਘਾਈ ਵਿਚ ਗੁਜ਼ਾਰਿਆ ਸੀ, ਜਿੱਥੇ ਉਹ ਉਥੋਂ ਦੀ ਗ਼ਦਰ ਪਾਰਟੀ ਕਮੇਟੀ ਦੇ ਪ੍ਰਧਾਨ ਵੀ ਰਹੇ। ਹਿੰਦੋਸਤਾਨ ਵਾਪਸੀ 'ਤੇ ਉਨ੍ਹਾਂ ਨੂੰ ਜੇਲ੍ਹ ਵਿਚ ਵੀ ਰੱਖਿਆ ਗਿਆ। ਇਥੇ ਆ ਕੇ ਉਹ ਕੌਮੀ ਲਹਿਰ ਨਾਲ ਜੁੜ ਗਏ। ਉਨ੍ਹਾਂ 'ਤੇ ਗਾਂਧੀ ਜੀ ਦੇ ਪ੍ਰਭਾਵ ਸੀ। ਉਹ ਸ਼ੁਧ ਖੱਦਰ ਪਹਿਨਦੇ ਸਨ। ਪਿੰਡ ਵਿਚ ਉਨ੍ਹਾਂ ਦਾ ਆਦਰ ਮਾਣ ਸੀ, ਲੋਕ ਉਨ੍ਹਾਂ ਨੂੰ ਸਰਦਾਰ ਸਾਹਿਬ ਕਹਿ ਕੇ ਬੁਲਾਉਂਦੇ ਹੁੰਦੇ ਸਨ। ਹਾਂ, ਗੱਲ ਜਲਸੇ ਦੀ ਚੱਲ ਰਹੀ ਸੀ। ਉਨ੍ਹਾਂ ਨੇ ਇਕ ਨੌਜਵਾਨ ਨੂੰ ਇਹ ਕਹਿ ਕੇ ਜਲਸੇ ਵਿਚ ਕਵਿਤਾ ਪੜ੍ਹਨ ਤੋਂ ਰੋਕ ਦਿੱਤਾ, ਕਿ ਇਸ ਕਵਿਤਾ ਵਿਚ ਹਿੰਸਾ ਦਾ ਪਰਚਾਰ ਹੈ, ਕਾਂਗਰਸ ਅਹਿੰਸਾ 'ਤੇ ਵਿਸ਼ਵਾਸ ਰਖਦੀ ਹੈ। ਕੁੱਝ ਨੌਜਵਾਨਾਂ ਨੇ ਇਸ ਦੇ ਵਿਰੁੱਧ ਰੋਸ ਪ੍ਰਗਟ ਕੀਤਾ ਅਤੇ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਵੀ ਲਾਏ। ਸਕੱਤਰ ਨੇ ਵੀ ਕਿਹਾ, ਕਿ ਇਹ ਠੀਕ ਹੈ ਕਿ ਕਾਂਗਰਸ ਅਹਿੰਸਾ ਦੇ ਅਸੂਲਾਂ ਵਿਚ ਵਿਸ਼ਵਾਸ ਰਖਦੀ ਹੈ ਪਰ ਆਜ਼ਾਦੀ ਦੇ ਸੰਗ੍ਰਾਮ ਵਿਚ ਹੋਰ ਲੋਕ ਵੀ ਸ਼ਾਮਲ ਹਨ, ਜਿਵੇਂ ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀ, ਦੇਸ ਭਗਤ ਗ਼ਦਰੀ ਬਾਬੇ ਜਿਨ੍ਹਾਂ ਨੇ ਹਥਿਆਰ ਬੰਦ ਕਰਾਂਤੀ ਦੇ ਜਤਨ ਕੀਤੇ ਅਤੇ ਕਈ ਹੋਰ ਕਰਾਂਤੀਕਾਰੀ ਗਰੁੱਪ ਹਨ, ਜੋ ਇਹ ਵਿਸ਼ਵਾਸ ਰੱਖਦੇ ਹਨ ਕਿ ਹਥਿਆਰਬੰਦ ਇਨਕਲਾਬ ਹੀ ਆਜ਼ਾਦੀ ਲਿਆ ਸਕਦਾ ਹੈ। ਆਜ਼ਾਦੀ ਦਾ ਦਿਨ ਸਭ ਦਾ ਸਾਂਝਾ ਦਿਨ ਹੈ, ਸਾਨੂੰ ਸਭ ਨੂੰ ਸਮਾਂ ਦੇਣਾ ਚਾਹੀਦਾ ਹੈ ਪਰ ਸਰਦਾਰ ਸਾਹਿਬ ਨੇ ਉਸ ਨੂੰ ਆਗਿਆ ਦੇਣ ਤੋਂ ਨਾਂਹ ਕਰ ਦਿੱਤੀ। ਇਸ ਘਟਨਾ ਤੋਂ ਮੈਂ ਇਹ ਸੋਚਣਾ ਸ਼ੁਰੂ ਕੀਤਾ ਕਿ ਹਿੰਸਾ ਅਤੇ ਅਹਿੰਸਾ ਕੀ ਹੈ। ਇਹ ਵੀ ਕਿ ਆਜ਼ਾਦੀ ਦੀ ਪ੍ਰਾਪਤੀ ਲਈ ਇਕੱਲੀ ਕਾਂਗਰਸ ਨਹੀਂ ਬਲਕਿ ਹੋਰ ਲੋਕ ਵੀ ਯਤਨਸ਼ੀਲ ਹਨ ਅਤੇ ਉਹ ਕਾਂਗਰਸ ਤੋਂ ਵੱਖਰੀ ਸੋਚ ਰੱਖਦੇ ਹਨ। ਆਜ਼ਾਦੀ ਦੀ ਪ੍ਰਾਪਤੀ ਲਈ ਕਿਹੜਾ ਮਾਰਗ ਠੀਕ ਹੈ। ਉਂਝ ਮੈਂ ਉਸ 26 ਜਨਵਰੀ ਤੋਂ ਖੱਦਰ ਪਹਿਨਣਾ ਆਰੰਭ ਕਰ



Sri Satguru Jagjit Singh Ji eLibrary NamdhariElibrary@gmail.com

ਦਿੱਤਾ ਸੀ। ਅਤੇ 1961 ਤੱਕ ਲਗਾਤਾਰ 21 ਸਾਲ ਸ਼ੁੱਧ ਖੱਦਰ ਦੇ ਕੱਪੜੇ ਪਾਉਂਦਾ ਰਿਹਾ। ਮਾਂ ਸੂਤ ਕੱਤਦੀ ਸੀ ਅਤੇ ਅਸੀਂ ਜੁਲਾਹੇ ਤੋਂ ਖੱਦਰ ਬੁਣਵਾ ਲੈਂਦੇ ਸਾਂ। ਮੇਰੇ ਖੱਦਰ ਪਾਉਣ ਨਾਲ ਮੌਲਵੀ ਸਾਹਿਬ ਹੋਰ ਔਖੇ ਹੋਣੇ ਸ਼ੁਰੂ ਹੋ ਗਏ। ਪੜ੍ਹਾਈ ਵਿਚ ਮੈਂ ਦਰਮਿਆਨਾ ਜਿਹਾ ਸਾਂ, ਨਾ ਬਹੁਤਾ ਲਾਇਕ ਤਾ ਬਹੁਤਾ ਨਾਲਾਇਕ। ਉਨ੍ਹਾਂ ਦੇ ਮਜ਼ਮੂਨਾਂ ਵਿਚੋਂ ਮੈਂ ਹੋਸ਼ਿਆਰ ਸਾਂ ਪਰ ਉਹ ਫਿਰ ਵੀ ਮੈਨੂੰ ਕੁੱਟਣ ਦਾ ਕੋਈ ਨਾ ਕੋਈ ਬਹਾਨਾ ਲੱਭ ਲੈਂਦੇ ਸਨ। ਅਖ਼ੀਰ ਮੈਂ ਕਾਂਗਰਸ ਕਮੇਟੀ ਦੇ ਪ੍ਰਧਾਨ ਸਰਦਾਰ ਸਾਹਿਬ ਨਾਲ ਗੱਲ ਕੀਤੀ। ਉਨ੍ਹਾਂ ਉਸਨੂੰ ਆਪਣਾ ਵਤੀਰਾ ਦਰੁਸਤ ਕਰਨ ਲਈ ਸਮਝਾ ਦਿੱਤਾ।

1939 ਵਿਚ ਹੀ ਲਾਹੌਰ ਵਿਚ ਕਾਮਰੇਡ ਟਹਿਲ ਸਿੰਘ ਭੰਗਾਲੀ ਅਤੇ ਜੋਗਰਾਜ ਦੀ ਅਗਵਾਈ ਵਿਚ ਕਿਸਾਨ ਮੋਰਚਾ ਲੱਗਾ ਸੀ,ਜਿਸ ਵਿਚ ਹਿੱਸਾ ਲੈਣ ਇਸ ਪਿੰਡ ਦਾ ਇਕ ਨੌਜਵਾਨ ਵੀ ਕੈਦ ਹੋਇਆ ਸੀ। ਛੋਟੀ ਉਮਰ ਦਾ ਹੋਣ ਕਰਕੇ ਉਸਨੇ ਆਪਣੀ ਕੈਦ ਲਾਹੌਰ ਬੋਸਟਲ ਜੇਲ੍ਹ ਵਿਚ ਕੱਟੀ, 1940 ਵਿਚ ਉਹ ਨੌਜਵਾਨ ਜਦ ਰਿਹਾ ਹੋ ਕੇ ਪਿੰਡ ਆਇਆ ਤਾਂ ਉਸਦੇ ਸੁਆਗਤ ਵਿਚ ਕਾਂਗਰਸ ਤੋਂ ਵੱਖਰੇ ਨੌਜਵਾਨਾਂ ਵੱਲੋਂ ਇਕ ਜਲਸਾ ਕੀਤਾ ਗਿਆ, ਜਿਥੇ ਅੰਗਰੇਜ਼ੀ ਸਰਕਾਰ ਵਿਰੁੱਧ ਬੜੀਆਂ ਗਰਮਾਂ ਗਰਮ ਤਕਰੀਰਾਂ ਕੀਤੀਆਂ ਹੋਈਆਂ, ਨਜ਼ਮਾਂ ਪੜ੍ਹੀਆਂ ਗਈਆਂ। ਨਾਹਰੇ ਲਾਏ ਗਏ। ਬਾਹਰੋਂ ਆਏ ਕੁਝ ਇਨਕਲਾਬੀ ਵੀ ਬੋਲੇ। ਇਸ ਵਿਚ ਕਾਂਗਰਸ ਦੀ ਨਰਮ ਪਾਲਸੀ ਉਲਟ ਵੀ ਕਿੰਤੂ ਕੀਤਾ ਗਿਆ। ਇਸ ਗੱਲ ਦਾ ਪਰਚਾਰ ਕੀਤਾ ਗਿਆ ਕਿ ਕਾਂਗਰਸ ਸਰਮਾਏਦਾਰਾਂ ਦੀ ਜਮਾਤ ਹੈ। ਸੋਸ਼ਲਿਜ਼ਮ ਅਤੇ ਮਜ਼ਦੂਰ ਕਿਸਾਨ ਰਾਜ ਹੀ ਭੁਹਾਡਿਆਂ ਦੁੱਖਾਂ ਦਾ ਇਲਾਜ ਹੈ, ਆਦਿ। ਇਕ ਕਵਿਤਾ ਵਿਚ ਕੁੱਝ ਅਜਿਹੇ ਸ਼ਬਦ ਸਨ 'ਠੋਠੋਂ ਚੜ੍ਹ ਕੇ ਵੇਖ ਸਿਕੰਦਰਾ, ਬਾਲਸ਼ਵੀਕੀ ਨੇੜੀ ਆਈ' ਜਾਂ ਕੁਝ ਤੁਕਾਂ ਸ਼ਾਇਦ 'ਉਠ ਵੇਖ ਸਰ ਛੋਟੂ ਰਾਮਾ, ਬਾਲਸ਼ਵੀਕੀ ਨੇੜੀ ਆਈ (ਸਰ ਸਿਕੰਦਰ ਹਯਾਤ ਖ਼ਾਂ ਉਦੋਂ ਪੰਜਾਬ ਦਾ ਵਜ਼ੀਰੇ-ਆਜ਼ਮ ਸੀ ਅਤੇ ਸਰ ਛੋਟੂ ਰਾਮ ਵਜ਼ੀਰ ਅਤੇ ਇਹ ਯੂਨੀਅਸਟ ਪਾਰਟੀ ਦੀ ਵਜ਼ਾਰਤ ਸੀ, ਜੋ ਅੰਗਰੇਜ਼ਾਂ ਦੀ ਹਮਾਇਤੀ ਅਤੇ ਪੰਜਾਬ ਦੀ ਜਾਗੀਰਦਾਰੀ ਸ਼੍ਰੇਣੀ ਦੀ ਪ੍ਰਤੀਨਿਧਤਾ ਕਰਦੀ ਸੀ ਬਾਲਸ਼ਵਿਕ, ਲੈਨਿਨ, ਸਟਾਲਿਨ, ਰੂਸ, ਇਨਕਲਾਬ, ਕਾਮਰੇਡ ਆਦਿ ਅਨੇਕਾਂ ਨਵੇਂ ਸ਼ਬਦ ਮੈਨੂੰ ਸੁਣਨ ਨੂੰ ਮਿਲੇ। ਬਾਅਦ ਵਿਚ ਕੁੱਝ ਪੁਸਤਕਾਂ ਵੀ ਪੜ੍ਹਨ ਨੂੰ ਮਿਲੀਆਂ, ਜਿਨ੍ਹਾਂ ਵਿਚੋਂ ਸਚਿੰਦਰ ਨਾਥ ਸਾਨਿਆਲ ਦਾ 'ਬੰਦੀ ਜੀਵਨ' ਮੈਨੂੰ ਅਜੇ ਵੀ ਯਾਦ ਹੈ। ਮੇਰਠ ਤੋਂ ਨਿਕਲਣ ਵਾਲਾ ਹਫ਼ਤੇਵਾਰੀ ਅਖ਼ਬਾਰ 'ਕਿਰਤੀ', ਸਹਾਰਨ ਪੁਰ ਤੋਂ ਨਿਕਲਦਾ ਰਸਾਲਾ 'ਚਿੰਗਾੜੀ, ਲਖਨਊ ਤੋਂ ਨਿਕਲਦਾ 'ਵਿਪਲਵ' ਆਦਿ ਵੀ ਮੈਨੂੰ ਪੜ੍ਹਨ ਨੂੰ ਮਿਲਣ ਲੱਗੇ। ਉਸ ਵੇਲੇ ਮੇਰੇ ਕੋਲ ਇੰਨੇ ਪੈਸੇ ਤਾਂ ਨਹੀਂ ਹੁੰਦੇ ਸਨ ਕਿ ਮੈਂ ਕੁੱਝ ਖਰੀਦ ਸਕਾਂ। ਇਨ੍ਹਾਂ ਵਿਚਾਰਾਂ ਦੇ ਸਥਾਨਕ ਲੋਕਾਂ ਤੋਂ ਮੈਂ ਇਹ ਸਾਹਿਤ ਪੜ੍ਹਨ ਲਈ ਲੈ ਲੈਂਦਾ ਸਾਂ ਅਤੇ ਫਿਰ ਉਨ੍ਹਾਂ ਨੂੰ ਵਾਪਸ ਕਰ ਦਿੰਦਾ ਸਾਂ। ਇਸੇ ਦੌਰਾਨ ਬਾਬਾ ਹਰਨਾਮ ਸਿੰਘ ਕਾਲਾ ਸੰਘਿਆਂ ਜੋ ਗ਼ਦਰ ਲਹਿਰ ਨਾਲ ਸਬੰਧਤ ਦੂਸਰੇ ਲਾਹੌਰ ਸਾਜ਼ਸ਼ ਕੇਸ ਵਿਚ ਉਮਰ ਕੈਦ ਕੱਟ ਕੇ ਹੁਣੇ ਜਿਹੇ ਹੀ ਰਿਹਾ ਹੋ ਕੇ ਆਏ ਸਨ। ਉਨ੍ਹਾਂ ਤੋਂ ਗ਼ਦਰ ਲਹਿਰ, ਸ਼ਹੀਦ ਕਰਤਾਰ ਸਿੰਘ ਸਰਾਭਾ, ਪਿੰਗਲੇ ਅਤੇ ਬਾਬਿਆਂ ਦੀਆਂ ਕੁਰਬਾਨੀਆਂ ਬਾਰੇ ਸੁਣਨ ਦਾ ਅਕਸਰ



Sri Satguru Jagjit Singh Ji eLibrary    NamdhariElibrary@gmail.com

ਅਵਸਰ ਮਿਲਣ ਲੱਗਾ। ਮੈਂ ਉਨ੍ਹਾਂ ਦੇ ਖੂਹ 'ਤੇ ਚਲਾ ਜਾਂਦਾ ਅਤੇ ਉਨ੍ਹਾਂ ਤੋਂ ਗਿਆਨ ਵੀ ਪ੍ਰਾਪਤ ਕਰਦਾ। ਬਾਬਾ ਜੀ ਦੀ ਜਾਇਦਾਦ ਜ਼ਬਤ ਹੋ ਗਈ ਸੀ, ਉਨ੍ਹਾਂ ਦੇ ਪਰਿਵਾਰ ਨੂੰ ਉਨ੍ਹਾਂ ਦੇ ਭਰਾ ਨੇ ਹੀ ਪਾਲਿਆ ਸੀ, ਉਹ ਆਪ ਵੀ ਰਿਹਾ ਹੋ ਕੇ ਭਰਾ ਕੋਲ ਹੀ ਰਹਿੰਦੇ ਸਨ। ਉਹ ਸ਼ਹੀਦ ਭਗਤ ਸਿੰਘ ਬਾਰੇ ਵੀ ਦੱਸਦੇ ਹੁੰਦੇ ਸਨ, ਜਿਸਨੂੰ ਉਹ ਫਾਂਸੀ ਲੱਗਣ ਤੋਂ ਪਹਿਲਾਂ ਲਾਹੌਰ ਸੈਂਟਰਲ ਜਿਹਲ ਵਿਚ ਲਗਾਤਾਰ ਮਿਲਦੇ ਹੁੰਦੇ ਸਨ। ਉਨ੍ਹਾਂ ਦੇ ਰਾਹੀਂ ਹੀ ਭਾਈ ਰਣਧੀਰ ਸਿੰਘ ਨਾਰੰਗਵਾਲ ਦੀ ਸ਼ਹੀਦ ਭਗਤ ਸਿੰਘ ਨਾਲ ਮੁਲਾਕਾਤ ਸੰਭਵ ਹੋ ਸਕੀ ਸੀ। ਬਾਬਾ ਜੀ 1887 ਵਿਚ ਪੈਦਾ ਹੋਏ ਸਨ। 1909 ਵਿਚ ਉਹ 26 ਵੀਂ ਪੰਜਾਬ ਰਜਮੈਂਟ ਵਿਚ ਭਰਤੀ ਹੋਏ ਸਨ। ਪਹਿਲਾਂ ਉਹ ਕੋਹਾਟ ਛਾਉਣੀ ਰਹੇ, ਫਿਰ ਫ਼ੀਰੋਜ਼ਪੁਰ, ਪਹਿਲੀ ਜੰਗ ਸਮੇਂ ਫ਼ੌਜ ਵਿਚ ਸਨ, ਜਿੱਥੇ ਅਮਰੀਕਾ ਤੋਂ ਆ ਕੇ ਜਦੋਂ ਕਰਤਾਰ ਸਿੰਘ ਸਰਾਭਾ ਨੇ ਇਨਕਲਾਬ ਦੀ ਤਿਆਰੀ ਲਈ ਫੌਜੀਆਂ ਨੂੰ ਪ੍ਰੇਰਿਤ ਕਰਨ ਲਈ ਛਾਉਣੀਆਂ ਵਿਚ ਜਾਣਾ ਸ਼ੁਰੂ ਕੀਤਾ, ਫ਼ਿਰੋਜ਼ਪੁਰ ਵਿਚ ਉਨ੍ਹਾਂ ਨਾਲ ਵੀ ਸੰਪਰਕ ਕੀਤਾ। ਫ਼ੌਜੀ ਯੂਨਿਟਾਂ ਨੂੰ ਅੰਗਰੇਜ਼ ਵਿਰੋਧੀ ਇਨਕਲਾਬ ਵਿਚ ਸ਼ਾਮਲ ਕਰਨਾ ਵੀ ਗ਼ਦਰ ਪਾਰਟੀ ਦੀ ਯੁੱਧ ਨੀਤੀ ਦਾ ਭਾਗ ਸੀ। ਬਾਬਾ ਜੀ ਉਨ੍ਹਾਂ ਦੀ ਯੂਨਿਟ ਦੇ ਹੀ ਇਕ ਫ਼ੌਜੀ ਅਫ਼ਸਰ (ਜੋ ਉਨ੍ਹਾਂ ਦੇ ਪਿੰਡ ਦਾ ਹੀ ਸੀ, ਅਤੇ ਉਸਨੂੰ ਇਸ ਵਫ਼ਾਦਾਰੀ ਲਈ ਬਾਰ ਵਿਚ ਮੁਰੱਬੇ ਵੀ ਬਖਸ਼ੇ ਗਏ ਸਨ) ਦੀ ਸ਼ਿਕਾਇਤ 'ਤੇ ਗ੍ਰਿਫ਼ਤਾਰ ਕਰਕੇ ਲਾਹੌਰ ਸਾਜ਼ਸ਼ ਕੇਸ ਵਿਚ ਪਾਇਆ ਗਿਆ ਸੀ। ਉਨ੍ਹਾਂ ਨੂੰ ਜਾਇਦਾਦ ਜ਼ਬਤੀ ਅਤੇ ਉਮਰ ਕੈਦ ਦੀ ਸਜ਼ਾ ਹੋਈ ਸੀ। ਉਹ 20 ਸਾਲ ਤੋਂ ਉੱਤੇ ਜੇਲ੍ਹ ਕੱਟ ਕੇ ਰਿਹਾ ਹੋਏ ਸਨ। ਉਹ ਉਨ੍ਹਾਂ ਗ਼ਦਰੀ ਸੂਰਬੀਰਾਂ ਵਿਚੋਂ ਸਨ, ਜਿਹੜੇ ਹਜ਼ਾਰੀ ਬਾਗ ਜੇਲ੍ਹ ਵਿਚੋਂ ਕੰਧਾਂ ਟੱਪ ਕੇ ਬਾਹਰ ਨਿਕਲ ਗਏ ਸਨ, ਪਰ ਓਪਰਾ ਇਲਾਕਾ ਹੋਣ ਕਰਨ ਜਲਦ ਫੜੇ ਗਏ ਅਤੇ ਹੋਰ ਸਜ਼ਾ ਭੁਗਤਣੀ ਪਈ।

ਪਿੰਡ ਦੇ ਨੌਜੁਆਨਾਂ ਦੀ ਇਸ ਟੋਲੀ ਦਾ ਸਰਦਾਰ ਉਹੀ ਕਰਾਂਤੀਕਾਰੀ ਨੌਜਆਨ ਸੀ, ਜੋ ਉਸ ਕਿਸਾਨ ਮੋਰਚੇ ਵਿਚ ਜਿਹਲ ਕੱਟ ਕੇ ਆਇਆ ਸੀ। ਜੰਗ ਦੇ ਸ਼ੁਰੂ ਵਿਚ ਜਦ ਖੱਬੇ ਧੜੇ ਦੇ ਸਾਰੇ ਆਗੂਆਂ ਨੂੰ ਡੀਫੈਂਸ ਆਫ਼ ਇੰਡੀਆ ਰੂਲਜ਼ ਦੇ ਅਧੀਨ ਫੜ ਕੇ ਜਿਹਲਾਂ ਵਿਚ ਨਜ਼ਰਬੰਦ ਕੀਤਾ ਜਾ ਰਿਹਾ ਸੀ, ਤਾਂ ਇਸਦੇ ਵਾਰੰਟ ਵੀ ਨਿਕਲੇ ਪਰ ਉਹ ਅੰਡਰਗ੍ਰਾਊਂਡ ਹੋ ਗਿਆ। ਕੁਝ ਹੋਰ ਅੰਡਰਗ੍ਰਾਊਂਡ ਵਰਕਰ ਵੀ ਇਸ ਪਿੰਡ ਆਉਂਦੇ ਸਨ। ਇਹ ਪਿੰਡ ਬੜੀ ਸੁਰੱਖਿਅਤ ਪਨਾਹਗਾਹ ਸੀ। ਰਿਆਸਤ ਦਾ ਇਹ ਪਿੰਡ ਅੰਗਰੇਜ਼ੀ ਇਲਾਕੇ ਦੀ ਸੀਮਾ ਨਾਲ ਲਗਦਾ ਸੀ। ਰਿਆਸਤ ਵਿਚ ਇਨ੍ਹਾਂ ਦੀ ਵਧੇਰੇ ਸਰਗਰਮੀ ਨਾ ਹੋਣ ਕਾਰਨ ਰਿਆਸਤ ਦੀ ਪੁਲਿਸ ਇੰਨੀ ਚੌਕਸ ਨਹੀਂ ਸੀ। ਅੰਗਰੇਜ਼ੀ ਇਲਾਕੇ ਦੀ ਪੁਲਿਸ ਇਸ ਇਲਾਕੇ ਵਿਚ ਆਉਂਦੀ ਨਹੀਂ ਸੀ। ਸੋ ਅੰਗਰੇਜ਼ੀ ਇਲਾਕੇ 'ਚੋਂ ਇਲਾਕੇ 'ਚੋ ਅਨੇਕਾਂ ਵਰਕਰ ਇੱਧਰ ਆਏ ਰਹਿੰਦੇ। ਪਿੰਡ ਦੇ ਅਨੇਕਾਂ ਘਰਾਂ ਵਿਚ ਉਨ੍ਹਾਂ ਨੂੰ ਪਨਾਹ ਮਿਲ ਜਾਂਦੀ। ਲੋਕ ਅਜਿਹੇ ਦੇਸ਼ ਭਗਤ ਵਰਕਰਾਂ ਦਾ ਦਿਲੋਂ ਸਤਿਕਾਰ ਕਰਦੇ ਸਨ ਜੋ ਆਪਣੀ ਜਾਨ ਦੀ ਬਾਜ਼ੀ ਲਾ ਕੇ ਸੰਸਾਰ ਦੇ ਐਸ਼ ਆਰਾਮ ਤਿਆਗ ਕੇ ਵਤਨ ਦੀ ਆਜ਼ਾਦੀ ਦੇ ਸੰਗ੍ਰਾਮ ਵਿਚ ਭਾਗ ਲੈ ਰਹੇ ਸਨ ਅਤੇ ਜਿਨ੍ਹਾਂ ਨੂੰ ਸਖਤ ਜੀਵਨ ਗੁਜ਼ਾਰਨਾ ਪੈ ਰਿਹਾ ਸੀ।



Sri Satguru Jagjit Singh Ji eLibrary NamdhariElibrary@gmail.com

ਕਾਂਗਰਸ ਦੇ ਮੁਕਾਬਲੇ ਤੇ ਇਨ੍ਹਾਂ ਦੀਆਂ ਜਥੇਬੰਦੀਆਂ ਗੁਪਤ ਰੂਪ ਵਿਚ ਸਥਾਪਤ ਸਨ। ਪ੍ਰਗਟ ਰੂਪ ਵਿਚ ਜਾਂ ਤਾਂ ਇਹ ਕਾਂਗਰਸ ਵਿਚ ਸ਼ਾਮਲ ਹੋ ਜਾਂਦੇ ਸਨ ਜਾਂ ਕਿਸਾਨ ਸਭਾਵਾਂ ਬਣਾਉਂਦੇ ਸਨ ਪਰ ਆਪਣੀ ਨੀਤੀ ਇਹ ਆਪਣੇ ਪਾਰਟੀ ਸੈੱਲਾਂ ਵਿਚ ਨਿਸ਼ਚਿਤ ਕਰਦੇ ਸਨ।

ਕਾਂਗਰਸੀ ਜਿੱਥੇ ਖੱਦਰ ਪਹਿਨਦੇ ਸਨ ਉਥੇ ਇਨ੍ਹਾਂ ਵਿਚ ਖੱਦਰ ਪਹਿਨਣ 'ਤੇ ਕੋਈ ਬੰਦਸ਼ ਨਹੀਂ ਸੀ। ਭਾਵੇਂ ਉਦੋਂ ਜਨ ਸਾਧਾਰਨ ਖੱਦਰ ਹੀ ਪਾਉਂਦੇ ਸਨ। ਖੱਦਰ ਦੇਸ਼ ਭਗਤੀ ਦਾ ਚਿੰਨ੍ਹ ਹੁੰਦਾ ਸੀ। ਇਨ੍ਹਾਂ ਵਿਚ ਪੜ੍ਹੇ ਲਿਖੇ ਵਿਦਿਆਰਥੀ ਵੀ ਸ਼ਾਮਲ ਸਨ। ਇਹ ਲੋਕ ਆਮ ਕਿਸਮ ਦਾ ਜੀਵਨ ਜੀਉਂਦੇ ਸਨ। ਇਨ੍ਹਾਂ ਦੀਆਂ ਕਈ ਨਿੱਜੀ ਮਹਿਫਲਾਂ ਵਿਚ ਸ਼ਰਾਬ ਵੀ ਚਲਦੀ ਸੀ ਭਾਵੇਂ ਕਈ ਨਹੀਂ ਪੀਂਦੇ ਸਨ, ਪਰ ਕਈ ਪੀ ਵੀ ਲੈਂਦੇ ਸਨ। ਬਹੁਤਾ ਕੰਮ ਪਰਚਾਰਕ ਹੁੰਦਾ ਸੀ, ਖੁਫ਼ੀਆ ਤੌਰ 'ਤੇ ਛਾਪਿਆ ਹੋਇਆ ਲਿਟਰੇਚਰ ਖੁਫ਼ੀਆ ਤੌਰ 'ਤੇ ਹੀ ਵੰਡ ਹੁੰਦਾ ਸੀ। ਗਾਹੇ ਬਗਾਹੇ ਜਲਸੇ ਵੀ ਹੁੰਦੇ ਸਨ, ਉਭਾਰੂ ਇਨਕਲਾਬੀ ਨਜ਼ਮਾਂ ਤੇ ਗੀਤ ਗਾਏ ਜਾਂਦੇ।

'ਸਰਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ,
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ'

ਉਜਾਗਰ ਸਿੰਘ ਉਲਟ ਦੀਆਂ ਨਜ਼ਮਾਂ ਵੀ ਬੜੀਆਂ ਪ੍ਰਸਿੱਧ ਸਨ :

ਨੌਜਵਾਨਾਂ ਹਿੰਦੀਆਂ ਫ਼ੌਜਾਂ ਦੀ ਭਰਤੀ ਜਾਈਂ ਨਾ,
ਟੁਕੜਿਆਂ ਦਾ ਲਾਲਚੀ ਕਾਲਾ ਕੁਲੀ ਅਖਵਾਈਂ ਨਾ

ਕਮਰਾ ਕੱਸ ਲੈ ਦੇਸ਼ ਦੇ ਨੌਜਵਾਨਾ, ਵਾਜੇ ਜ਼ੁਲਮ ਦੇ ਵੱਜਦੇ ਆ ਰਹੇ ਨੇ
ਗੋਲੀ ਬੰਬ ਬਾਰੂਦ ਨੇ ਵਰਸਣਾ ਜੋ ਬੱਦਲ ਕਹਿਰ ਦੇ ਗੱਜਦੇ ਆ ਰਹੇ ਨੇ
ਹੋਸੀ ਲਾਲ ਕਾਨੂੰਨ ਡੀਫ਼ੈਂਸ ਇੰਡੀਆ ਸੱਦੇ ਏ ਡੀ ਐਮ ਜੱਜ ਦੇ ਆ ਰਹੇ ਨੇ
ਤਖ਼ਤਾਂ ਜ਼ਿਮੀਂ ਅਸਮਾਨ ਦਾ ਭੁਣ ਜਾਸੀ ਦਿਨ ਦਿਨ ਜ਼ਲਜ਼ਲੇ ਭੱਜਦੇ ਆ ਰਹੇ ਨੇ
ਲੱਖਾਂ ਮਾਪਿਆਂ ਨੇ ਬੇ ਉਲਾਦ ਹੋਣਾ ਕੱਤਰੇ ਇਨ੍ਹਾਂ ਦੇ ਖ਼ੂਨ ਦੇ ਡੁੱਲ੍ਹਣੇ ਨੇ।
ਗੱਲਾਂ ਨਾਲ਼ ਨਹੀਂ ਦੇਸ਼ ਆਜ਼ਾਦ ਹੋਣਾ ਲੱਖਾਂ ਲਾਲ ਅਮੁਲੜੇ ਰੁਲਣੇ ਨੇ।

ਉਨ੍ਹਾਂ ਦਿਨਾ ਵਿਚ ਅਕਾਲੀ ਆਗੂ ਸ. ਬਲਦੇਵ ਸਿੰਘ, (ਜਿਸਦਾ ਟਾਟਾ ਨਗਰ ਵਿਚ ਸਟੀਲ ਦਾ ਕਾਰਖਾਨਾ ਸੀ ਅਤੇ ਜੋ ਸਿੱਖਾਂ ਵਿਚੋਂ ਬਹੁਤ ਵੱਡਾ ਸਰਮਾਏਦਾਰ ਗਿਣਿਆ ਜਾਂਦਾ ਸਿਆਸੀ ਆਗੂ ਸੀ) ਜੋ ਆਜ਼ਾਦੀ ਤੋਂ ਪਹਿਲਾਂ ਸਿਕੰਦਰ-ਬਲਦੇਵ ਸਿੰਘ ਪੈਕਟ ਅਨੁਸਾਰ ਪੰਜਾਬ ਵਿਚ ਮਨਿਸਟਰ ਸੀ, ਅਤੇ ਬਾਅਦ ਵਿਚ ਭਾਰਤ ਦੀ ਕੇਂਦਰੀ ਅੰਤ੍ਰਿਮ ਸਰਕਾਰ ਵਿਚ ਵੀ ਸਿੱਖ ਪ੍ਰਤੀਨਿਧ ਦੇ ਤੌਰ 'ਤੇ ਮਨਿਸਟਰ ਰਿਹਾ ਅਤੇ ਫਿਰ ਆਜ਼ਾਦੀ ਤੋਂ ਪਿੱਛੋਂ ਪਹਿਲੀ ਕੇਂਦਰੀ ਸਰਕਾਰ ਵਿਚ ਡੀਫ਼ੈਂਸ ਮਨਿਸਟਰ ਬਣਿਆ।



Sri Satguru Jagjit Singh Ji eLibrary    NamdhariElibrary@gmail.com

ਉਸ ਦੇ ਕਾਰਖ਼ਾਨੇ ਦੇ ਬਾਹਰ ਪਿਕਟਿੰਗ ਕਰਦੇ ਹੋਏ ਮਜ਼ਦੂਰਾਂ ਉਤੋਂ ਦੀ ਟਰੱਕ ਲੰਘਾਉਣ ਵੇਲੇ ਇਕ ਵਰਕਰ ਹਜ਼ਾਰਾਂ ਸਿੰਘ ਸ਼ਹੀਦ ਕਰ ਦਿੱਤਾ ਗਿਆ ਸੀ, ਉਸ ਬਾਰੇ ਵੀ ਕਵਿਤਾ ਪੜ੍ਹੀ ਜਾਂਦੀ ਜਾਂ ਫਿਰ ਗ਼ਦਰ ਗੂੰਜ ਵਿਚੋਂ ਵੰਗਾਰਦੀਆਂ ਨਜ਼ਮਾਂ ਪੜ੍ਹੀਆਂ ਜਾਂਦੀਆਂ। ਅਕਸਰ ਲੈਕਚਰ ਕਰਨ ਵਾਲਿਆਂ ਜਾਂ ਨਜ਼ਮਾਂ ਪੜ੍ਹਨ ਵਾਲਿਆਂ ਦੇ ਵਾਰੰਟ ਨਿਕਲਦੇ, ਸਜ਼ਾਵਾਂ ਹੁੰਦੀਆਂ। ਪੁਲਿਸ ਅੰਡਰ ਗਰਾਊਂਡ ਵਰਕਰਾਂ ਦੀ ਗ੍ਰਿਫ਼ਤਾਰੀਆਂ ਲਈ ਛਾਪੇ ਵੀ ਮਾਰਦੀ। ਕਈ ਦੇਸ਼ ਧ੍ਰੋਹੀ ਲੋਕ ਨਿੱਜੀ ਹਿੱਤਾਂ ਦੀ ਪ੍ਰਾਪਤੀ ਲਈ ਸਰਕਾਰ ਨੂੰ ਗੁਪਤ ਡਾਇਰੀਆਂ ਦੇ ਕੇ ਵਰਕਰਾਂ ਦੀਆਂ ਸਰਗਰਮੀਆਂ ਬਾਰੇ ਸੂਚਿਤ ਕਰਦੇ। ਦੂਜੇ ਬੰਨੇ ਖ਼ੁਫੀਆਂ ਥਾਵਾਂ 'ਤੇ ਨਵੇਂ ਵਰਕਰਾਂ ਨੂੰ ਸਿਧਾਂਤਕ ਤੌਰ 'ਤੇ ਸਿਖਿਅਤ ਕਰਨ ਲਈ ਮਾਰਕਸੀ ਸਿੱਖਿਆ ਦੇ ਸਟੱਡੀ ਸਰਕਲ ਲਗਦੇ। ਲੈਕਚਰ ਹੁੰਦੇ। ਮਾਰਕਸੀ ਦਰਸ਼ਨ ਤੇ ਵਿਚਾਰ ਵਿਮਰਸ਼ ਹੁੰਦਾ। ਪ੍ਰੋਫ਼ੈਸਰ ਬਿਰਜ ਨਰਾਇਣ ਅਤੇ ਪ੍ਰਿੰਸੀਪਲ ਛਬੀਲ ਦਾਸ ਦੀਆਂ ਲਿਖਤਾਂ, ਪਲੈਖ਼ਾਨੋਵ ਦੀ 'ਰਾਜਨੀਤਕ ਆਰਥਕਤਾ', 'ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦਾ ਸੰਖੇਪ ਇਤਿਹਾਸ' ਆਦਿ ਪੁਸਤਕਾਂ ਪੜ੍ਹਨ 'ਤੇ ਜ਼ੋਰ ਦਿੱਤਾ ਜਾਂਦਾ। ਇਹ ਲੋਕ ਹਥਿਆਰਬੰਦ ਕਰਾਂਤੀ ਵਿਚ ਤਾਂ ਵਿਸ਼ਵਾਸ ਰਖਦੇ ਸਨ ਪਰ ਨਿੱਜੀ ਦਹਿਸ਼ਤਪਸੰਦੀ ਵਿਚ ਨਹੀਂ। ਸਮਾਜ ਦੀਆਂ ਵਰਤਮਾਨ ਮੁਸ਼ਕਲਾਂ ਦਾ ਕਾਰਨ ਸਰਮਾਏਦਾਰੀ ਸਿਸਟਮ ਮਿਥਿਆ ਜਾਂਦਾ। ਸਿਸਟਮ ਬਦਲਨ ਨਾਲ ਲੋਕਾਂ ਦੀ ਮਾਨਸਿਕ ਤਬਦੀਲੀ ਦਾ ਵੀ ਦਸਿਆ ਜਾਂਦਾ। ਸਾਇਕਲੋ ਸਟਾਇਲ ਕੀਤੇ ਕਿਰਤੀ ਪਾਰਟੀ ਅਤੇ ਕਮਿਊਨਿਸਟ ਪਾਰਟੀ ਦੇ ਅਖ਼ਬਾਰ ਨਿਕਲਦੇ ਤੇ ਵੰਡ ਹੁੰਦੇ ਸਨ, ਰਾਤਾਂ ਨੂੰ ਪੋਸਟਰ ਵੀ ਲਗਦੇ। ਕਈ ਅਨਾਰਕਿਸਟ ਗਰੁੱਪ ਬੰਦ ਫ਼ਿਲਾਸਫ਼ੀ 'ਤੇ ਵੀ ਗੱਲਾਂ ਕਰਦੇ, ਪਰ ਇਸ ਰੁੱਚੀ ਨੂੰ ਸਹਿਣ ਨਹੀਂ ਕੀਤਾ ਜਾਂਦਾ ਸੀ। ਕਿਉਂਕਿ ਇਹ ਨਿੱਜੀ ਦਹਿਸ਼ਤਵਾਦ ਵੱਲ ਲਿਜਾ ਸਕਦੀ ਸੀ। ਮੈਂ ਕਦੀ-ਕਦੀ ਇਹ ਸਾਰੀਆਂ ਗੱਲਾਂ ਸੁਣਦਾ ਰਹਿੰਦਾ ਸਾਂ ਪਰ ਇਨ੍ਹਾਂ ਨੂੰ ਸਮਝਣਾ ਮੇਰੇ ਪੱਧਰ ਤੋਂ ਬਹੁਤ ਉੱਚਾ ਸੀ, ਅਸੀਂ ਜਿਹੜੇ ਇਨ੍ਹਾਂ ਦੇ ਛੋਟੇ-ਛੋਟੇ ਚੇਲੇ ਬਾਲਕੇ ਸਾਂ, ਹੋਰ ਡਿਊਟੀਆਂ ਕਰਦੇ ਸਾਂ। ਇਸ ਗੱਲ ਦੀ ਤਾੜ ਰੱਖਦੇ ਕਿ ਪਿੰਡ ਵਿਚ ਪੁਲਿਸ ਤਾਂ ਨਹੀਂ ਆਈ। ਜਿਥੋਂ ਦੀ ਇਨ੍ਹਾਂ ਲੰਘਣਾ ਹੁੰਦਾ, ਅੱਗੇ ਪਿੱਛੇ ਰਾਹ ਦੇਖ ਕੇ ਆਉਂਦੇ, ਕਿ ਸਰਕਾਰ ਦੇ ਵਫ਼ਦਾਰ ਲੋਕ (ਟਾਊਟ) ਤਾਂ ਨਹੀਂ ਸੂਹਾਂ ਕੱਢਦੇ ਤੁਰੇ ਫਿਰਦੇ। ਇਕ ਥਾਂ ਤੋਂ ਦੂਸਰੀ ਥਾਂ 'ਤੇ ਲਿਟਰੇਚਰ ਲਿਜਾਣਾ, ਇਉਂ ਲੱਗਣਾ ਕਿ ਸਕੂਲ ਦੇ ਬਸਤੇ ਲਈ ਜਾਂਦੇ ਹਾਂ। ਇਨ੍ਹਾਂ ਦੀਆਂ ਲੁਕਣ ਥਾਵਾਂ 'ਤੇ ਰੋਟੀਆਂ ਪਹੁੰਚਾਉਣੀਆਂ। ਮੈਂ ਇਕ ਉਜਾੜ ਥਾਂ 'ਤੇ ਇਕ ਪੁਰਾਣੇ ਭੱਠੇ ਦੀ ਇਕ ਕੂਰ ਵਿਚ ਖ਼ੁਫ਼ੀਆ ਖ਼ਾਨਾ ਬਣਾਇਆ ਹੋਇਆ ਸੀ ਜਿੱਥੇ ਖ਼ੁਫੀਆ ਲਿਟਰੇਚਰ ਰੱਖਦਾ, ਅੱਗੇ ਇੱਟਾਂ ਲਾ ਕੇ ਢਕ ਆਉਂਦਾ। ਇਸ ਪਿੰਡ ਵਿਚ ਇਕ ਪੰਡਤ ਜੋ ਪੁਲਿਸ ਵਿਚ ਹੁੰਦੇ ਸਨ। ਉਹ ਆਮ ਤੌਰ 'ਤੇ ਜਲਸਿਆਂ ਵਿਚ ਤਕਰੀਰਾਂ ਨੋਟ ਕਰਦੇ ਹੁੰਦੇ ਸਨ ਅਤੇ ਅੱਗੋਂ ਪੁਲਿਸ ਨੂੰ ਭੇਜਦੇ ਹੁੰਦੇ ਸਨ। (ਉਂਝ ਹਰ ਜਲਸੇ ਵਿਚ ਕੋਈ ਨਾ ਕੋਈ ਪੁਲਿਸ ਦਾ ਬੰਦਾ ਡਾਇਰੀ ਲਿਖਦਾ ਹੁੰਦਾ ਸੀ) ਇਸ ਤੋਂ ਰੀਕਾਰਡ ਬਣਦਾ ਕਿ ਕਿਸ ਕਿਸਮ ਦਾ ਪਰਚਾਰ ਹੋ ਰਿਹਾ ਹੈ, ਅਤੇ ਕਿਸੇ ਨੇ ਕੀ ਕਿਹਾ। ਮੈਂ ਇਕ ਵਾਰ ਇਕ ਜਲਸੇ ਵਿਚ ਉਸ ਡਾਇਰੀ ਲਿਖਣ ਵਾਲੇ ਨੂੰ ਸੰਬੋਧਨ ਕਰਕੇ ਕਵਿਤਾ ਪੜ੍ਹੀ :



Sri Satguru Jagjit Singh Ji eLibrary NamdhariElibrary@gmail.com

ਓਏ ਡਾਇਰੀ ਵਾਲਿਆ,
ਕਾਹਨੂੰ ਕਲਮ ਘਿਸਾ ਰਿਹਾ ਏਂ
ਕਾਹਨੂੰ ਪੈਸੇ ਦਾ ਕਾਗ਼ਜ਼ ਗਵਾ ਰਿਹਾ ਏਂ।
ਓਏ ਹਿੰਦੋਸਤਾਨੀਆ ਹਿੰਦੋਸਤਾਨ ਹੈ ਮਾਂ ਤੇਰੀ
ਕਾਹਨੂੰ ਅੰਗਰੇਜ਼ ਨੂੰ ਪਿਓ ਬਣਾ ਰਿਹਾ ਏਂ।
ਮੇਰੀਆਂ ਖੇਡਾਂ ਇਹੀ ਸਨ। ਮੈਂ ਅਜੀਬ ਕਲਪਨਾ ਦੀ ਦੁਨੀਆਂ ਵਿਚ ਵਿਚਰ ਰਿਹਾ ਸਾਂ।

## ਗ਼ਦਰ 1857 ਦੀ ਕਹਾਣੀ
## ਇੱਕ ਬੁੱਢੇ ਹਿੰਦੁਸਤਾਨੀ ਦੀ ਜ਼ਬਾਨੀ

ਦਿੱਲੀ ਦੇ ਇੱਕ 75 ਸਾਲ ਦੇ ਬੁੱਢੇ ਨੇ ਪਿਛਲੇ ਗ਼ਦਰ ਦੀ ਆਪ ਬੀਤੀ ਕਹਾਣੀ ਇਸ ਤਰ੍ਹਾਂ ਸੁਣਾਈ ਹੈ : ਗ਼ਦਰ ਦੇ ਦਿਨਾਂ ਵਿੱਚ ਜਦੋਂ ਹਿੰਦੀਆਂ ਦਾ ਜ਼ੋਰ ਸੀ, ਤਾ ਅੰਗਰੇਜ਼ ਭੇਸ ਬਦਲ ਕੇ ਫਿਰਦੇ ਹੁੰਦੇ ਸੀ ਅਤੇ ਭੇਤ ਮਲੂਮ ਕਰਦੇ ਹੁੰਦੇ ਸੀ। ਮੈਂ ਇਕ ਦਿਨ ਲਾਲ ਕਿਲ੍ਹੇ ਦੇ ਪਾਸ ਗਿਆ। ਇਕ ਬੁੱਢਾ ਕਾਲਾ ਫ਼ਕੀਰ ਧੂਣੀ ਪਰ ਬੈਠਾ ਸੁਲਫ਼ਾ ਪੀਂਦਾ ਸੀ ਅਤੇ ਅੰਗਰੇਜ਼ਾਂ ਨੂੰ ਗਾਲੀਆਂ ਦਿੰਦਾ ਸੀ। ਇਸ ਪਰ ਇਕ ਹਿੰਦੀ ਸਿਪਾਹੀ ਨੇ ਸ਼ੱਕ ਕੀਤਾ ਅਤੇ ਉਸਨੂੰ ਫੜਨਾ ਚਾਹਿਆ। ਕਈ ਕਹਿਣ ਲੱਗੇ ਇਹਨੂੰ ਛੱਡ ਦੇਵੋ ਇਹ ਫ਼ਕੀਰ ਹੈ ਪਰ ਸਿਪਾਹੀ ਤਾੜ ਗਿਆ ਅਤੇ ਉਸਦੇ ਉੱਤੇ ਤੱਤਾ ਪਾਣੀ ਪਾਇਆ ਤਾਂ ਫਕੀਰ ਵਿੱਚੋਂ ਗੋਰੇ ਰੰਗ ਦਾ ਚਿੱਟਾ ਅੰਗਰੇਜ਼ ਨਿਕਲ ਆਇਆ, ਜੋ ਸੁਰੰਗ ਲਾ ਕੇ ਕਿਲ੍ਹੇ ਨੂੰ ਉਡਾਉਣ ਵਾਸਤੇ ਬੈਠਾ ਹੋਇਆ ਸੀ। ਜਦ ਹਿੰਦੀ ਸਿਪਾਹੀਆਂ ਦਾ ਜ਼ੋਰ ਘੱਟ ਗਿਆ ਤਾਂ ਗੋਰੇ ਸਾਹਿਆਂ ਆਉਂਦਿਆਂ ਜਾਂਦਿਆਂ ਨੂੰ ਫੜ ਕੇ ਫਾਂਸੀ ਲੱਗੇ ਦੇਣ। ਚਾਂਦਨੀ ਚੌਂਕ ਦੇ ਦਰਖਤਾਂ ਨਾਲ ਫਾਂਸੀਆਂ ਦਿੰਦੇ ਸਨ।

ਫ਼ਰੰਗੀ ਮਟਕਾਫ ਆਉਂਦਾ ਅਤੇ ਸਿਰ ਹਿਲਾ ਕੇ ਕਹਿ ਦਿੰਦਾ ਸੀ, ਸਾਰਿਆਂ ਨੂੰ ਫਾਂਸੀ ਦੇ ਦੇਵੋ। ਇਤਨੇ ਜ਼ਿਆਦਾ ਆਦਮੀ ਫਾਂਸੀ ਦਿੱਤੇ ਜਾਂਦੇ ਸੀ ਕਿ ਠੀਕ ਬੰਦੋਬਸਤ ਵੀ ਨਹੀਂ ਹੋ ਸਕਦਾ ਸੀ। ਮੈਂ ਉਸ ਵਕਤ 17 ਸਾਲ ਦਾ ਸੀ। ਇਕ ਵਾਰ ਮੈਂ ਫਾਂਸੀ ਗਲ ਵਿੱਚੋਂ ਕੱਢ ਕੇ ਭੱਜ ਗਿਆ। ਫੇਰ ਮੈਨੂੰ ਫੜ ਕੇ ਹਵਾਲਾਤ ਵਿੱਚ ਬੰਦ ਕਰ ਦਿੱਤਾ, ਦੂਜੇ ਦਿਨ ਵੀਹਾਂ ਆਦਮੀਆਂ ਦੇ ਨਾਲ ਪੰਜ ਬੰਦੂਕਾਂ ਵਾਲੇ ਗੋਰੇ ਸਾਨੂੰ ਗੋਲੀ ਨਾਲ ਮਾਰਨੇ ਨੂੰ ਬਾਹਰ ਲਈ ਜਾਂਦੇ ਸਨ, ਮੈਂ ਭੱਜ ਕੇ ਘਾਹ ਵਿੱਚ ਲਕ ਗਿਆ। ਦੂਜੇ ਆਦਮੀਆਂ ਨੂੰ ਗੋਲੀਆਂ ਨਾਲ ਮਾਰ ਦਿੱਤਾ ਗਿਆ। ਉਹਨਾਂ ਗੋਲੀਆਂ ਦੀ ਅਵਾਜ਼ ਮੈਨੂੰ ਅਜੇ ਤੱਕ ਯਾਦ ਹੈ। ਇਹ ਖ਼ਬਰ ਦਿੱਲੀ ਦੇ ਇੱਕ ਬੁੱਢੇ ਮੁਸਲਮਾਨ ਨੇ ਦੱਸੀ ਸੀ। ਉਹ ਅਜੇ ਜੀਉਂਦਾ ਹੈ।

10 ਮਈ 1914 'ਗ਼ਦਰ' ਪੰਨਾ 6 ਸਾਨਫਰਾਂਸਿਸਕੋ'



Sri Satguru Jagjit Singh Ji eLibrary    NamdhariElibrary@gmail.com

## ਮੁਸਲਿਮ ਅਗੇਨਸਟ ਪਾਰਟੀਸ਼ਨ

Muslims Against Partition of India — Revisiting the legacy of patriotic Muslims by Dr. Shamsul-Islam
Pages : 249 Price : 295
Publisher : Pharos Media & Publishing Pvt Ltd

1857 ਦਾ ਗ਼ਦਰ ਭਾਰਤੀਆਂ ਦਾ ਫ਼ਿਰਕੂ ਵੰਡੀਆਂ ਤੋਂ ਉੱਪਰ ਉੱਠ ਕੇ ਬਦੇਸ਼ੀ ਰਾਜ ਤੋਂ ਮੁਕਤੀ ਹਾਸਲ ਕਰਨ ਲਈ ਸਾਂਝਾ ਸੰਗਰਾਮ ਸੀ। ਪਰ ਵੱਖ-ਵੱਖ ਫ਼ਿਰਕਿਆਂ ਦੇ ਕੁਲੀਨ ਵਰਗਾਂ ਦੀ ਅੰਗਰੇਜ਼ ਹਕੂਮਤ ਦੀ ਨਜ਼ਰੇ-ਇਨਾਇਤ ਹਾਸਲ ਕਰਨ ਅਤੇ ਫ਼ਿਰਕੇਦਾਰਾਨਾ ਲਾਹੇ ਲੈਣ ਲਈ ਪਛਾਣਾਂ ਦੀ ਸੌੜੀ ਸਿਆਸਤ ਨੇ ਆਖ਼ਿਰਕਾਰ 'ਦੋ-ਕੌਮਾਂ ਦਾ ਸਿਧਾਂਤ' ਦਾ ਰੂਪ ਅਖ਼ਤਿਆਰ ਕਰ ਲਿਆ। ਇਸ ਨੇ ਭਾਰਤੀ ਲੋਕਾਂ ਦੀ ਬਰਤਾਨਵੀ ਸਾਮਰਾਜਵਾਦ ਵਿਰੁੱਧ ਇਕਜੁੱਟ ਜੱਦੋਜਹਿਦ ਨੂੰ ਵੱਡੀ ਸੱਟ ਮਾਰੀ ਅਤੇ ਅੰਗਰੇਜ਼ ਹਕੂਮਤ ਨਾਲ ਮਿਲ ਕੇ ਫ਼ਿਰਕੂ ਤਾਕਤਾਂ ਨੇ ਮੁਲਕ ਦੇ ਦੋ ਟੋਟੇ ਕਰ ਦਿੱਤੇ। 1947 ਦੀ ਭਾਰਤ-ਪਾਕਿਸਤਾਨ ਵੰਡ ਮਨੁੱਖੀ ਇਤਿਹਾਸ ਦੀਆਂ ਘੋਰ ਤ੍ਰਾਸਦੀਆਂ ਵਿੱਚੋਂ ਇਕ ਹੈ।

ਮੁਸਲਿਮ ਲੀਗ ਦੇ 'ਪਾਕਿਸਤਾਨ' ਪ੍ਰੋਜੈਕਟ ਵਿਚ ਦੇਸ਼ਪ੍ਰੇਮੀ ਮੁਸਲਮਾਨਾਂ ਲਈ ਕੋਈ ਜਗਾ ਨਹੀਂ ਸੀ। ਦੂਜੇ ਪਾਸੇ, ਮੁਸਲਮਾਨ ਫ਼ਿਰਕੇ ਦੇ ਜਿਸ ਹਿੱਸੇ ਨੇ ਪਾਕਿਸਤਾਨ ਜਾਣ ਦੀ ਬਜਾਏ ਭਾਰਤ ਵਿਚ ਰਹਿਣ ਨੂੰ ਤਰਜੀਹ ਦਿੱਤੀ, ਉਨਾਂ ਨੂੰ ਭਾਰਤ ਦੀਆਂ ਹਾਕਮ ਜਮਾਤਾਂ ਨੇ ਆਪਣੇ ਹੀ ਮੁਲਕ 'ਚ ਬੇਗਾਨੇ ਬਣਾ ਦਿੱਤਾ। ਮੁਸਲਮਾਨ ਫ਼ਿਰਕੇ ਦੇ ਆਜ਼ਾਦੀ ਸੰਗਰਾਮ ਵਿਚ ਸ਼ਾਨਾਂਮੱਤੇ ਯੋਗਦਾਨ ਨੂੰ ਨਜ਼ਰਅੰਦਾਜ਼ ਕਰਕੇ ਉਨਾਂ ਦੀ ਮੁਲਕ ਪ੍ਰਤੀ ਵਫ਼ਾਦਾਰੀ ਉੱਪਰ ਸਵਾਲੀਆ ਚਿੰਨ ਲਗਾਉਣਾ ਸ਼ੁਰੂ ਕਰ ਦਿੱਤਾ ਗਿਆ। ਹਿੰਦੂਤਵ ਦਾ ਮੁੱਖ ਏਜੰਡਾ ਹੀ ਮੁਸਲਮਾਨਾਂ ਅਤੇ ਹੋਰ 'ਬੇਗਾਨਿਆਂ' ਨੂੰ ਭਾਰਤ 'ਚੋਂ ਬਾਹਰ ਧੱਕਕੇ ਆਪਣੇ ਸੁਪਨਿਆਂ ਦਾ ਹਿੰਦੂ ਰਾਸ਼ਟਰ ਬਣਾਉਣ ਜਾਂ ਉਨ੍ਹਾਂ ਨੂੰ ਦਬਾ ਕੇ ਭਾਰਤ ਦੇ ਅੰਦਰ ਦੋਮ ਦਰਜੇ ਦੇ ਅਧਿਕਾਰਹੀਣ ਨਾਗਰਿਕਾਂ 'ਚ ਬਦਲਣ 'ਤੇ ਟਿਕਿਆ ਹੋਇਆ ਹੈ। ਆਰ.ਐੱਸ.ਐੱਸ. ਦੇ 'ਗੁਰੂ' ਗੋਲਵਲਕਰ ਨੇ ਆਪਣੀ ਕਿਤਾਬ 'ਬੰਚ ਆਫ਼ ਥਾਟਸ' ਵਿਚ ਸਮੁੱਚੇ ਮੁਸਲਮਾਨ ਫ਼ਿਰਕੇ ਨੂੰ ਮੁਲਕ ਦੀ ਏਕਤਾ-ਅਖੰਡਤਾ ਲਈ ਅੰਦਰੂਨੀ ਖ਼ਤਰਾ ਦੱਸਿਆ ਸੀ। ਆਜ਼ਾਦੀ ਸੰਗਰਾਮ ਵਿਰੋਧੀ ਭੂਮਿਕਾ ਨਿਭਾਉਣ ਵਾਲਿਆਂ ਦਾ ਸੰਘ ਪਰਿਵਾਰ ਇਸ ਮੁਸਲਿਮ ਵਿਰੋਧੀ ਝੂਠੇ ਬਿਰਤਾਂਤ ਨੂੰ ਸਿਰਫ਼ ਪ੍ਰਚਾਰ ਹੀ ਨਹੀਂ ਰਿਹਾ ਸਗੋਂ ਉਨ੍ਹਾਂ ਦੀ ਨਾਗਰਿਕਤਾ ਖ਼ਤਮ ਕਰਨ 'ਤੇ ਤੁੱਲਿਆ ਹੋਇਆ ਹੈ।

ਡਾ. ਸ਼ਮਸੁਲ ਇਸਲਾਮ ਨੇ 'ਭਾਰਤ ਵੰਡ ਵਿਰੁੱਧ ਮੁਸਲਮਾਨ' ਕਿਤਾਬ ਲਿਖ ਕੇ ਉਹ ਖੱਪਾ ਪੂਰਨ ਦਾ ਵੱਡਮੁੱਲਾ ਬੌਧਿਕ ਕਾਰਜ ਕੀਤਾ ਹੈ ਜਿਸ ਦਾ ਸਭ ਤੋਂ ਵਧੇਰੇ ਲਾਹਾ ਹਿੰਦੂਤਵਵਾਦੀ ਤਾਕਤਾਂ ਮੁਸਲਮਾਨਾਂ ਦੀ ਮੁਲਕ ਪ੍ਰਤੀ ਵਫ਼ਾਦਾਰੀ ਬਾਬਤ ਸ਼ੱਕ ਖੜੇ ਕਰਨ ਲਈ ਲੈਂਦੀਆਂ ਆ ਰਹੀਆਂ ਹਨ। ਇਸ ਕਿਤਾਬ ਨੇ ਵੰਡ ਦੇ ਇਤਿਹਾਸ ਦਾ ਉਹ ਪੱਖ ਸਾਹਮਣੇ ਲਿਆਂਦਾ ਹੈ ਜਿਸ ਨੂੰ ਹੁਣ ਤੱਕ ਇਤਿਹਾਸਕਾਰਾਂ ਨੇ ਲੱਗਭੱਗ ਨਜ਼ਰਅੰਦਾਜ਼ ਕੀਤਾ ਹੋਇਆ ਸੀ।



Sri Satguru Jagjit Singh Ji eLibrary NamdhariElibrary@gmail.com

ਇਤਿਹਾਸਕ ਤੱਥਾਂ ਦੇ ਵਿਸਤਾਰਤ ਹਵਾਲੇ ਦੇ ਕੇ ਇਹ ਕਿਤਾਬ ਇਸ ਮਿੱਥ ਨੂੰ ਤੋੜਦੀ ਹੈ ਕਿ 'ਦੋ-ਕੌਮਾਂ ਦਾ ਸਿਧਾਂਤ' ਮੁਸਲਿਮ ਲੀਗ ਦੀ ਘਾੜਤ ਸੀ। 'ਦੋ-ਕੌਮਾਂ ਦਾ ਸਿਧਾਂਤ' ਅਧਿਆਏ ਵਿਚ ਸ਼ਮਸੁਲ ਇਸਲਾਮ ਇਤਿਹਾਸਕ ਤੱਥ ਪੇਸ਼ ਕਰਦੇ ਹਨ ਕਿ ਇਸ ਸਿਧਾਂਤ ਦੇ ਪਹਿਲੇ ਪੈਰੋਕਾਰ ਹਿੰਦੂ ਰਾਸ਼ਟਰਵਾਦੀ ਸਨ। ਅਰਬਿੰਦੋ ਘੋਸ਼ ਦੇ ਨਾਨਾ ਰਾਜ ਨਰੈਣ ਬਾਸੂ (1826-1899) ਅਤੇ ਉਸ ਦੇ ਸਾਥੀ ਨਬਾ ਗੋਪਾਲ ਮਿਤਰਾ (1840-1894) ਨੇ ਜਿਨਾਹ ਤੋਂ ਅੱਧੀ ਸਦੀ ਪਹਿਲਾਂ ਹੀ ਹਿੰਦੂ ਰਾਸ਼ਟਰ ਬਣਾਉਣ ਦੀ ਵਕਾਲਤ ਕਰਕੇ ਭਾਰਤ ਨੂੰ ਦੋ ਰਾਸ਼ਟਰਾਂ 'ਚ ਵੰਡਣ ਦੀ ਬੁਨਿਆਦ ਰੱਖ ਦਿੱਤੀ ਸੀ। ਭਾਰਤ ਨੂੰ ਹਿੰਦੂ ਰਾਸ਼ਟਰ ਐਲਾਨਣ ਦੇ ਵਿਚਾਰ ਨੂੰ ਠੋਸ ਰੂਪ 1923 'ਚ ਵੀ.ਡੀ. ਸਾਵਰਕਰ ਦੀ ਵਿਵਾਦਪੂਰਨ ਕਿਤਾਬ ਹਿੰਦੂਤਵ 'ਚ ਦਿੱਤਾ ਗਿਆ। ਬਾਲ ਗੰਗਾਧਰ ਤਿਲਕ, ਮਦਨ ਮੋਹਨ ਮਾਲਵੀਆ, ਬੀ.ਐੱਸ.ਮੂੰਜੇ, ਲਾਲਾ ਲਾਜਪਤ ਰਾਏ, ਐੱਮ.ਆਰ.ਜੈਅਕਰ, ਐੱਨ.ਸੀ.ਕੇਲਕਰ, ਸਵਾਮੀ ਸ਼ਰਧਾਨੰਦ ਵਰਗੇ ਸਿਰਕੱਢ ਹਿੰਦੂ ਆਗੂ ਤਾਂ ਮੁਸਲਿਮ ਲੀਗ ਤੋਂ ਬਹੁਤ ਪਹਿਲਾਂ ਹੀ 'ਹਿੰਦੂ ਰਾਸ਼ਟਰ' ਬਣਾਉਣ ਲਈ ਵਚਨਬੱਧ ਸਨ। ਇਨ੍ਹਾਂ ਸਾਰਿਆਂ ਦਾ ਵਿਸ਼ਵਾਸ ਸੀ ਕਿ ਭਾਰਤ ਆਦਿ-ਕਾਲ ਤੋਂ ਹਿੰਦੂ ਰਾਸ਼ਟਰ ਰਿਹਾ ਹੈ ਅਤੇ ਇਸ ਨੂੰ ਉਸੇ ਦਿਸ਼ਾ 'ਚ ਅੱਗੇ ਵਧਣਾ ਚਾਹੀਦਾ ਹੈ। 'ਹਿੰਦੀ, ਹਿੰਦੂ, ਹਿੰਦੁਸਤਾਨ' ਵਰਗੇ ਪਾਟਕਪਾਊ ਨਾਅਰੇ ਦੇ ਜਨਮਦਾਤਾ ਮਦਨ ਮੋਹਨ ਮਾਲਵੀਆ ਦੀ ਵਿਰਕੂ ਨਫ਼ਰਤ ਫੈਲਾਊ ਭੂਮਿਕਾ ਦੇ ਬਾਵਜੂਦ ਉਸ ਨੂੰ ਮਹਾਨ ਭਾਰਤੀ ਰਾਸ਼ਟਰਵਾਦੀ ਆਗੂ ਮੰਨਿਆ ਜਾਂਦਾ ਹੈ ਕਿਉਂਕਿ ਬਹੁਗਿਣਤੀ ਭਾਈਚਾਰੇ ਕੋਲ ਆਪਣੀ ਫਿਰਕਾਪ੍ਰਸਤੀ ਨੂੰ ਰਾਸ਼ਟਰਵਾਦ ਦੇ ਲਿਬਾਸ ਨਾਲ ਢਕ ਲੈਣ ਦੀ ਸਹੂਲਤ ਰਹੀ ਹੈ। ਸ਼ਮਸੁਲ ਇਸਲਾਮ ਦਾ ਇਹ ਕਹਿਣਾ ਦਰੁਸਤ ਹੈ ਕਿ ਸਾਂਝੇ ਭਾਰਤ ਨੂੰ ਸਵੀਕਾਰ ਨਾ ਕਰਨ ਦੇ ਸਵਾਲ ਬਾਬਤ ਬਹੁਗਿਣਤੀ ਅਤੇ ਘੱਟਗਿਣਤੀ ਲਈ ਇਕ ਪੈਮਾਨਾ ਨਹੀਂ ਅਪਣਾਇਆ ਗਿਆ। ਇਸੇ ਕਰਕੇ ਇਤਿਹਾਸ ਵਿਚ ਹਿੰਦੂ ਰਾਸ਼ਟਰ ਦੇ ਚੈਂਪੀਅਨ ਹਿੰਦੂ ਆਗੂਆਂ ਨੂੰ ਤਾਂ 'ਭਾਰਤੀ ਰਾਸ਼ਟਰਵਾਦੀ' ਕਿਹਾ ਜਾਂਦਾ ਹੈ ਪਰ ਮੁਸਲਿਮ ਹੋਮਲੈਂਡ ਦੀ ਮੰਗ ਕਰਨ ਵਾਲੇ ਮੁਸਲਮਾਨ ਆਗੂਆਂ ਨੂੰ ਰਾਸ਼ਟਰ ਵਿਰੋਧੀ ਕਿਹਾ ਜਾਂਦਾ ਹੈ।

ਕਿਤਾਬ ਦਾ ਅੱਠਵਾਂ ਅਧਿਆਏ ਦੇਸ਼ਪ੍ਰੇਮੀ ਮੁਸਲਮਾਨ ਸ਼ਖ਼ਸੀਅਤਾਂ ਅਤੇ ਜਥੇਬੰਦੀਆਂ ਬਾਰੇ ਬਹੁਤ ਹੀ ਵੱਡਮੁੱਲੀ ਜਾਣਕਾਰੀ ਦਿੰਦਾ ਹੈ। ਦਰਅਸਲ, ਦੇਸ਼ਪ੍ਰੇਮੀ ਮੁਸਲਮਾਨਾਂ ਨੇ ਬਹੁਤ ਪਹਿਲਾਂ ਹੀ ਸਮਾਜੀ-ਸਾਂਸਕ੍ਰਿਤਿਕ ਵੰਨ-ਸੁਵੰਨਤਾ ਨੂੰ ਸਮੋਣ ਵਾਲੇ ਸਮਾਵੇਸ਼ੀ ਰਾਸ਼ਟਰਵਾਦ ਦੇ ਵਿਚਾਰ ਪ੍ਰਗਟਾਉਣੇ ਸ਼ੁਰੂ ਕਰ ਦਿੱਤੇ ਸਨ ਜਦੋਂ ਕਾਂਗਰਸ ਅਜੇ ਹੋਂਦ 'ਚ ਵੀ ਨਹੀਂ ਆਈ ਸੀ। ਸ਼ਮਸੁਲ ਇਸਲਾਮ ਅਨੁਸਾਰ 'ਉਸ ਦੌਰ ਵਿਚ ਦੇਸ਼ਪ੍ਰੇਮੀ ਮੁਸਲਮਾਨਾਂ ਦੀ ਰਾਜਨੀਤੀ ਦੋ ਮੂਲ ਵਿਚਾਰਾਂ ਉੱਪਰ ਕੇਂਦਰਤ ਸੀ: ਇਕ ਅੰਗਰੇਜ਼ਾਂ ਤੋਂ ਆਜ਼ਾਦੀ ਹਾਸਲ ਕਰਨਾ, ਦੂਸਰਾ ਪੂਰੇ ਭਾਰਤ ਵਾਸੀਆਂ ਦੀ ਏਕਤਾ, ਖ਼ਾਸ ਕਰਕੇ ਆਜ਼ਾਦੀ ਦੇ ਲਈ ਕੀਤੇ ਜਾਣ ਵਾਲੇ ਸੰਘਰਸ਼ ਦੇ ਮੱਦੇਨਜ਼ਰ ਹਿੰਦੂ-ਮੁਸਲਿਮ ਏਕਤਾ ਉੱਪਰ ਜ਼ੋਰ ਦੇਣਾ।' ਕਿਤਾਬ ਉੱਘੇ ਇਸਲਾਮੀ ਬੁੱਧੀਜੀਵੀ ਅਤੇ ਲੇਖਕ-ਸਾਹਿਤਕਾਰ ਸ਼ਿਬਲੀ ਨੋਮਾਨੀ ਦੀ ਕਹਾਣੀ ਬਿਆਨ ਕਰਦੀ ਹੈ ਜਿਸ ਨੇ 1883 'ਚ ਆਜ਼ਮਗੜ੍ਹ ਵਿਚ ਨੈਸ਼ਨਲ ਸਕੂਲ ਦੀ ਸਥਾਪਨਾ ਕੀਤੀ। ਨੋਮਾਨੀ 1913 'ਚ ਜਿਨਾਹ ਦੇ ਲੀਗ 'ਚ ਦਾਖ਼ਲੇ ਤੋਂ ਇਕ ਸਾਲ ਬਾਦ 1914 'ਚ ਚਲਾਣਾ ਕਰ ਗਏ। ਨੋਮਾਨੀ ਵਰਗੇ ਇਸਲਾਮੀ ਬੁੱਧੀਜੀਵੀ ਉਹ ਦੇਸ਼ਪ੍ਰੇਮੀ ਸਨ ਜਿਨ੍ਹਾਂ ਨੇ ਮੁਸਲਿਮ ਲੀਗ ਦੇ ਅੰਗਰੇਜ਼ੀ ਰਾਜ ਨਾਲ ਸਹਿਯੋਗ ਦੀ ਅਤੇ ਹਿੰਦੂਆਂ ਦੇ ਫਿਰਕਾਪ੍ਰਸਤ ਵਿਰੋਧ ਦੇ ਏਜੰਡੇ ਦੀ ਡੱਟ ਕੇ ਮੁਖ਼ਾਲਫ਼ਤ ਕੀਤੀ।

ਸ਼ਮਸੁਲ ਇਸਲਾਮ ਲਿਖਦੇ ਹਨ, "ਇਹ ਸੱਚ ਹੈ ਕਿ 1947 'ਚ ਮੁਸਲਿਮ ਲੀਗ ਵੱਲੋਂ ਮੁਸਲਮਾਨਾਂ ਦੇ ਲਈ ਇਕ ਵੱਖਰੇ ਹੋਮਲੈਂਡ ਦੀ ਮੰਗ ਦੇ ਕਾਰਨ ਭਾਰਤ ਦੀ ਵੰਡ ਹੋਈ ਸੀ। ਅਤੇ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਮੁਸਲਿਮ ਲੀਗ ਆਪਣੀ ਮੰਗ ਦੇ ਹੱਕ 'ਚ



Sri Satguru Jagjit Singh Ji eLibrary NamdhariElibrary@gmail.com

ਮੁਸਲਮਾਨਾਂ ਦੇ ਇਕ ਵੱਡੇ ਸਮੂਹ ਨੂੰ ਲਾਮਬੰਦ ਕਰਨ ਦੇ ਸਮਰੱਥ ਸੀ। ਲੇਕਿਨ ਇਹ ਵੀ ਸੱਚ ਹੈ ਕਿ ਮੁਸਲਮਾਨਾਂ ਅਤੇ ਉਨ੍ਹਾਂ ਦੀਆਂ ਜਥੇਬੰਦੀਆਂ ਦਾ ਇਕ ਬੜਾ ਹਿੱਸਾ ਪਾਕਿਸਤਾਨ ਦੀ ਮੰਗ ਦੇ ਵਿਰੁੱਧ ਡਟਿਆ ਸੀ। ਵੰਡ ਵਿਰੋਧੀ ਇਨ੍ਹਾਂ ਮੁਸਲਮਾਨਾਂ ਨੇ ਸਿਧਾਂਤਕ ਰੂਪ 'ਚ ਮੁਸਲਿਮ ਲੀਗ ਨੂੰ ਚੁਣੌਤੀ ਦਿੱਤੀ ਅਤੇ ਬਾਦ ਵਿਚ ਸੜਕਾਂ ਉੱਪਰ ਉਨ੍ਹਾਂ (ਲੀਗੀਆਂ) ਨਾਲ ਟੱਕਰ ਲਈ।"

ਦਰਅਸਲ, ਮੁਸਲਮਾਨਾਂ ਵੱਲੋਂ ਪਾਕਿਸਤਾਨ ਦੀ ਮੰਗ ਦਾ ਜਨਤਕ ਵਿਰੋਧ ਇਤਿਹਾਸਕਾਰ ਨੇ ਦਿਖਾਇਆ ਹੀ ਨਹੀਂ। ਨਾਇਕਪੂਜ ਇਤਿਹਾਸਕਾਰੀ ਨੇ ਸਿਰਫ਼ ਮੌਲਾਨਾ ਅਬੁਲ ਕਲਾਮ ਆਜ਼ਾਦ, ਆਸਿਫ਼ ਅਲੀ, ਅਬਦੁਲ ਗ਼ੱਫ਼ਾਰ ਖ਼ਾਂ, ਐੱਮ.ਏ.ਅੰਸਾਰੀ ਵਰਗੇ ਉੱਘੇ ਮੁਸਲਮਾਨਾਂ ਦੀ ਭੂਮਿਕਾ ਨੂੰ ਮਹੱਤਵ ਦਿੱਤਾ ਜੋ ਕਿ ਇੰਡੀਅਨ ਨੈਸ਼ਨਲ ਕਾਂਗਰਸ ਦਾ ਹਿੱਸਾ ਸਨ, ਜਦਕਿ ਹੋਰ ਅੰਦੋਲਨਾਂ ਅਤੇ ਮੁਸਲਿਮ ਅਵਾਮ ਦੀ ਭੂਮਿਕਾ ਨੂੰ ਇਤਿਹਾਸ ਦੇ ਖੋਜ ਕਾਰਜ ਵਿੱਚੋਂ ਲੱਗਭੱਗ ਮਨਫ਼ੀ ਕਰ ਦਿੱਤਾ ਗਿਆ। ਇਕ ਪਾਸੇ, ਮੁਸਲਿਮ ਲੀਗ ਅਤੇ ਪਾਕਿਸਤਾਨ ਹਮਾਇਤੀਆਂ ਅਤੇ ਦੂਜੇ ਪਾਸੇ ਹਿੰਦੂ ਕੱਟੜਵਾਦੀਆ ਵੱਲੋਂ ਵੰਡ ਵਿਰੋਧੀ ਮੁਸਲਮਾਨਾਂ ਨੂੰ ਭੂਮਿਕਾ ਨੂੰ ਲਕੋਣਾ ਤਾਂ ਸਮਝ ਆਉਂਦਾ ਹੈ ਕਿਉਂਕਿ ਇਹ ਉਨ੍ਹਾਂ ਦੇ ਫ਼ਿਰਕੂ ਏਜੰਡਿਆਂ ਨੂੰ ਪੂਰੀ ਤਰ੍ਹਾਂ ਰਾਸ ਆਉਂਦਾ ਹੈ। ਦੇਸ਼ਪ੍ਰੇਮੀ ਮੁਸਲਮਾਨਾਂ ਨਾਲ ਕਾਂਗਰਸ ਦੀ ਲੀਡਰਸ਼ਿਪ ਦਾ ਵਿਸ਼ਵਾਸਘਾਤ ਕੌੜੀ ਹਕੀਕਤ ਹੈ। ਇਸ ਬਾਰੇ ਇਸ ਕਿਤਾਬ 'ਚ ਚੋਖੀ ਜਾਣਕਾਰੀ ਹੈ। ਇਹ ਵੀ ਸਪਸ਼ਟ ਹੈ ਕਿ ਕਾਂਗਰਸ ਤੋਂ ਸਿਵਾਏ ਹੋਰ ਅੰਦੋਲਨਾਂ ਜਾਂ ਸਖ਼ਸ਼ੀਅਤਾਂ ਦੀ ਭੂਮਿਕਾ ਨੂੰ ਦਬਾਉਣ ਪਿੱਛੇ ਕਾਂਗਰਸ ਦੀ ਲੀਡਰਸ਼ਿਪ ਅਤੇ ਦਰਬਾਰੀ ਇਤਿਹਾਸਕਾਰ ਦੇ ਸੌੜੇ ਹਿਤ ਸਨ। ਸਿਤਮਜ਼ਰੀਫ਼ੀ ਤਾਂ ਇਹ ਹੈ ਕਿ ਕਥਿਤ ਨਿਰਪੱਖ ਇਤਿਹਾਸਕਾਰਾਂ ਨੇ ਵੀ ਪਾਕਿਸਤਾਨ ਬਣਾਏ ਜਾਣ ਨਾਲ ਮੁਸਲਮਾਨ ਅਵਾਮ ਦੀ ਅਸਹਿਮਤੀ ਨੂੰ ਉਭਾਰ ਕੇ ਪੇਸ਼ ਕਰਨਾ ਜ਼ਰੂਰੀ ਨਹੀਂ ਸਮਝਿਆ। ਸ਼ਮਸੁਲ ਇਸਲਾਮ ਇਤਿਹਾਸਕ ਤੱਥਾਂ ਅਤੇ ਅੰਕੜਿਆਂ ਦੇ ਆਧਾਰ 'ਤੇ ਸਾਬਤ ਕਰਦੇ ਹਨ ਕਿ ਪਾਕਿਸਤਾਨ ਦੀ ਮੰਗ ਨੂੰ ਬਹੁਗਿਣਤੀ ਮੁਸਲਮਾਨਾਂ ਦੀ ਹਮਾਇਤ ਨਹੀਂ ਸੀ ਕਿਉਂਕਿ ਗੌਰਮਿੰਟ ਆਫ਼ ਇੰਡੀਆ ਐਕਟ 1935 ਦੀ ਛੇਵੀਂ ਸੂਚੀ ਦੀ ਵਿਵਸਥਾ ਅਨੁਸਾਰ ਸੂਬਿਆਂ ਦੀ ਸਿਰਫ਼ 28.5% ਬਾਲਗ ਵਸੋਂ ਹੀ 1946 ਦੀਆਂ ਵਿਧਾਨ-ਸਭਾ ਚੋਣਾਂ ਵਿਚ ਵੋਟ ਪਾਉਣ ਦੇ ਯੋਗ ਸੀ। ਵੋਟ ਦਾ ਹੱਕ ਟੈਕਸ, ਜਾਇਦਾਦ ਅਤੇ ਵਿਦਿਅਕ ਯੋਗਤਾ ਦੇ ਆਧਾਰ 'ਤੇ ਹੋਣ ਕਾਰਨ ਪਿਛੜੇ ਹੋਏ ਮੁਸਲਮਾਨ ਫ਼ਿਰਕੇ ਦੀ ਵੋਟ ਪਾਉਣ ਯੋਗ ਗਿਣਤੀ ਤਾਂ ਹੋਰ ਵੀ ਘੱਟ ਸੀ। ਲਿਹਾਜ਼ਾ ਇਹ ਕਹਿਣਾ ਦਰੁਸਤ ਨਹੀਂ ਹੈ ਕਿ ਪਾਕਿਸਤਾਨ ਦੀ ਮੰਗ ਨੂੰ ਮੁਸਲਮਾਨ ਬਹੁਗਿਣਤੀ ਦੀ ਹਮਾਇਤ ਸੀ। ਇਤਿਹਾਸਕਾਰ ਇਸ ਬੇਹੱਦ ਮਹੱਤਵਪੂਰਨ ਸਵਾਲ ਬਾਰੇ ਚੁੱਪ ਹਨ ਕਿ ਜਿਨਾਹ ਸਮੁੱਚੇ ਮੁਸਲਮਾਨਾਂ ਦਾ ਆਗੂ ਨਹੀਂ ਸੀ ਅਤੇ ਮੁਸਲਿਮ ਲੀਗ ਸਮੁੱਚੇ ਮੁਸਲਮਾਨ ਫ਼ਿਰਕੇ ਦੀ ਨੁਮਾਇੰਦਗੀ ਨਹੀਂ ਕਰਦੀ ਸੀ।

ਮੁੱਖਧਾਰਾ ਇਤਿਹਾਸਕਾਰੀ ਨੇ ਵੰਡ ਲਈ ਜ਼ਿੰਮੇਵਾਰ ਤਾਕਤਾਂ ਦੀ ਨਿਸ਼ਾਨਦੇਹੀ ਕਰਦਿਆਂ ਮੁੱਖ ਤੌਰ 'ਤੇ ਇਹ ਪੱਖ ਹੀ ਦਿਖਾਇਆ ਹੈ ਕਿ ਮਿਸਟਰ ਜਿਨਾਹ ਦੀ ਅਗਵਾਈ ਹੇਠ ਮੁਸਲਿਮ ਲੀਗ ਦੀ ਕੱਟੜਪੰਥੀ ਫ਼ਿਰਕਾਪ੍ਰਸਤ ਸਿਆਸਤ ਕਾਰਨ ਮੁਲਕ ਵੰਡਿਆ ਗਿਆ। ਕਿ ਮਹਾਤਮਾ ਗਾਂਧੀ ਦੀ ਅਗਵਾਈ ਹੇਠ ਕਾਂਗਰਸ ਅਤੇ ਹੋਰ ਸਮਾਵੇਸ਼ੀ ਦੇਸ਼ਭਗਤ ਤਾਕਤਾਂ ਨੇ ਧਰਮ ਦੇ ਆਧਾਰ 'ਤੇ ਵੰਡ ਨੂੰ ਰੋਕਣ ਦੀ ਪੂਰੀ ਕੋਸ਼ਿਸ਼ ਕੀਤੀ ਪਰ ਮੁਸਲਿਮ ਲੀਗ ਦੀ ਮਜ਼ਬੂਤ ਲਹਿਰ ਦੇ ਵੇਗ ਅੱਗੇ ਉਨ੍ਹਾਂ ਦੀ ਕੋਈ ਪੇਸ਼ ਨਹੀਂ ਗਈ ਅਤੇ ਧਰਮ ਦੇ ਆਧਾਰ 'ਤੇ ਪਾਕਿਸਤਾਨ ਦੀ ਮੰਗ ਅਟੱਲ ਹਕੀਕਤ ਬਣ ਗਈ। ਇਤਿਹਾਸਕਾਰ ਫ਼ਿਰਕਾਪ੍ਰਸਤ ਹਿੰਦੂ ਤਾਕਤਾਂ ਦੀ ਇਸ ਵਿਚ ਭੂਮਿਕਾ ਦਾ ਕਦੇ ਜ਼ਿਕਰ ਨਹੀਂ ਕਰਦੇ। ਇਹ ਇਕਪਾਸੜ ਪੇਸ਼ਕਾਰੀ ਦਾ ਪ੍ਰਭਾਵ ਇਹ ਪੈਂਦਾ ਹੈ ਕਿ ਸਮੂਹ ਮੁਸਲਮਾਨ ਫ਼ਿਰਕਾ ਪਾਕਿਸਤਾਨ ਬਣਾਏ ਜਾਣ ਦੇ ਹੱਕ 'ਚ ਸੀ। ਸ਼ਮਸੁਲ ਇਸਲਾਮ ਨੇ ਇਤਿਹਾਸਕ



Sri Satguru Jagjit Singh Ji eLibrary NamdhariElibrary@gmail.com

ਸਰੋਤਾਂ ਦੀ ਗਹਿਰਾਈ 'ਚ ਜਾ ਕੇ ਇਸ ਮਿੱਥ ਨੂੰ ਚਕਨਾਚੂਰ ਕਰਕੇ ਇਹ ਹਕੀਕਤ ਉਭਾਰੀ ਹੈ ਕਿ ਮੁਸਲਮਾਨ ਫਿਰਕੇ ਦਾ ਜੋ ਹਿੱਸਾ ਪਾਕਿਸਤਾਨ ਬਣਾਏ ਜਾਣ ਦੀ ਮੰਗ ਦੇ ਵਿਰੁੱਧ ਸੀ ਉਹ ਮਜ਼ਬੂਤੀ ਬਾਂਗ ਦਾ ਵਿਰੋਧ ਕਰਨ ਕਰਕੇ ਹੀ ਮਹੱਤਵਪੂਰਨ ਨਹੀਂ ਸੀ, ਉਹ ਮੁਸਲਮਾਨ ਅਵਾਮ ਦੀ ਲਾਮਬੰਦੀ ਅਤੇ ਗਿਣਤੀ ਦੇ ਪੱਖ ਤੋਂ ਵੀ ਬਹੁਤ ਮਹੱਤਵਪੂਰਨ ਸੀ। 1940ਵਿਆਂ ਦਾ ਇਕ ਵਕਤ ਅਜਿਹਾ ਵੀ ਸੀ ਜਦੋਂ ਮੁਸਲਮਾਨਾਂ ਦਰਮਿਆਨ ਪਾਕਿਸਤਾਨ ਦੀ ਬਜਾਏ ਅਣਵੰਡੇ ਭਾਰਤ 'ਚ ਰਹਿਣ ਦੇ ਹੱਕ 'ਚ ਹਮਾਇਤ ਵਧੇਰੇ ਸੀ। ਇਤਿਹਾਸਕਾਰਾਂ ਨੇ ਇਤਿਹਾਸ ਨਾਲੋਂ ਵੀ ਵਧੇਰੇ ਅਨਿਆਂ ਇਨ੍ਹਾਂ ਦੇਸ਼ ਪ੍ਰੇਮੀ ਮੁਸਲਮਾਨਾਂ ਨਾਲ ਕੀਤਾ।

ਮੁਸਲਿਮ ਲੀਗ ਦੀ ਫਿਰਕੂ ਸਿਆਸਤ ਵਿਰੁੱਧ ਮੁਸਲਿਮ ਅਵਾਮ ਦੇ ਸੰਘਰਸ਼ ਦਾ ਸ਼ਾਨਾਮੱਤਾ ਕਾਂਡ 'ਆਜ਼ਾਦ ਮੁਸਲਿਮ ਕਾਨਫਰੰਸ' ਦੇ ਝੰਡੇ ਹੇਠ ਸੰਘਰਸ਼ ਹੈ। ਸਿੰਧ ਸੂਬੇ ਦੇ ਸਾਬਕਾ ਪ੍ਰਧਾਨ ਮੰਤਰੀ ਅੱਲ੍ਹਾ ਬਖ਼ਸ਼ ਸੂਮਰੋ ਨੇ ਮੁਹੰਮਦ ਇਬਰਾਹੀਮ, ਹਿਫ਼ਜ਼ੁਰ ਰਹਿਮਾਨ ਅਤੇ ਇਸ਼ਾਕ ਸਾਂਭਲੀ ਨਾਲ ਮਿਲ ਕੇ ਦੱਬੀਆਂ-ਕੁਚਲੀਆਂ ਜਾਤੀਆਂ ਦੇ ਮੁਸਲਮਾਨਾਂ ਦੀਆਂ ਜਥੇਬੰਦੀਆਂ ਨੂੰ ਇਕ ਮੰਚ 'ਤੇ ਜਥੇਬੰਦ ਕੀਤਾ। 27 ਤੋਂ 30 ਅਪ੍ਰੈਲ 1940 ਨੂੰ ਦਿੱਲੀ ਵਿਚ 'ਆਜ਼ਾਦ ਮੁਸਲਿਮ ਕਾਨਫਰੰਸ' ਕੀਤੀ ਗਈ ਜਿਸ ਵਿਚ ਮੁਲਕ ਦੇ ਲੱਗਭੱਗ ਸਾਰੇ ਹੀ ਹਿੱਸਿਆਂ ਤੋਂ 1400 ਡੈਲੀਗੇਟ ਸ਼ਾਮਿਲ ਹੋਏ। ਕਾਨਫਰੰਸ ਨੇ ਮੁਸਲਿਮ ਲੀਗ ਦੇ ਫਿਰਕੂ ਏਜੰਡੇ ਨੂੰ ਭਾਰਤ ਅਤੇ ਮੁਸਲਮਾਨ ਫਿਰਕੇ ਦੋਵਾਂ ਦੇ ਹਿਤਾਂ ਦੇ ਖ਼ਿਲਾਫ਼ ਕਰਾਰ ਦਿੰਦਿਆਂ ਮਿਸ਼ਰਿਤ ਸੰਸਕ੍ਰਿਤੀ 'ਤੇ ਆਧਾਰਿਤ ਇਕਜੁੱਟ ਭਾਰਤ ਦਾ ਨਾਅਰਾ ਬੁਲੰਦ ਕੀਤਾ। ਵਿਸ਼ਾਲ ਜਲੂਸ ਵਿਚ ਮੁਸਲਿਮ ਅਵਾਮ ਦੀ ਸ਼ਮੂਲੀਅਤ ਨੇ ਮੁਸਲਿਮ ਲੀਗ ਦੀ ਨੀਂਦ ਹਰਾਮ ਕਰ ਦਿੱਤੀ। ਉਦੋਂ ਬਰਤਾਨਵੀ ਪ੍ਰੈੱਸ ਨੇ ਵੀ ਸਵੀਕਾਰ ਕੀਤਾ ਕਿ ਇਹ ਭਾਰਤੀ ਮੁਸਲਮਾਨਾਂ ਦੀ ਸਭ ਤੋਂ ਵਧੇਰੇ ਨੁਮਾਇੰਦਗੀ ਕਰਦਾ ਇਕੱਠ ਸੀ। ਇਸ ਕਿਤਾਬ ਦੇ ਤਿੰਨ ਅਧਿਆਏ ਅੱਲ੍ਹਾ ਬਖ਼ਸ਼ ਦੇ ਮੁਸਲਿਮ ਲੀਗ ਦੀ ਫਿਰਕੂ ਸਿਆਸਤ ਵਿਰੁੱਧ ਜ਼ਬਰਦਸਤ ਸੰਘਰਸ਼, ਅੱਲ੍ਹਾ ਬਖ਼ਸ਼ ਦੀ ਬਰਤਾਨਵੀ ਹਕੂਮਤ ਨਾਲ ਸਿੱਧੀ ਟੱਕਰ ਅਤੇ ਮੁਸਲਿਮ ਲੀਗ ਵੱਲੋਂ 1943 'ਚ ਉਸ ਦੀ ਹੱਤਿਆ ਦੀ ਵਿਸਤਾਰਤ ਜਾਣਕਾਰੀ ਦਿੰਦੇ ਹਨ। ਮੁਸਲਿਮ ਲੀਗ ਲਈ ਅੱਲ੍ਹਾ ਬਖ਼ਸ਼ ਦੀ ਹੱਤਿਆ ਕਰਵਾਉਣਾ ਜ਼ਰੂਰੀ ਹੋ ਗਿਆ ਸੀ ਕਿਉਂਕਿ ਉਹ ਲੀਗ ਦੇ ਪਾਕਿਸਤਾਨ ਦੇ ਨਾਅਰੇ ਵਿਰੁੱਧ ਪੂਰੇ ਭਾਰਤ ਵਿਚ ਆਮ ਮੁਸਲਮਾਨਾਂ ਦੀ ਵਿਆਪਕ ਹਮਾਇਤ ਲੈਣ ਦੇ ਸਮਰੱਥ ਸੀ। ਸਿੰਧ ਵਿਚ ਅੱਲ੍ਹਾ ਬਖ਼ਸ਼ ਨੂੰ ਹਮਾਇਤ ਪਾਕਿਸਤਾਨ ਦੇ ਹੋਂਦ 'ਚ ਆਉਣ 'ਚ ਵੱਡਾ ਅੜਿੱਕਾ ਬਣ ਸਕਦੀ ਸੀ ਕਿਉਂਕਿ ਸਿੰਧ ਤੋਂ ਬਿਨਾਂ ਮੁਲਕ ਦੇ ਪੱਛਮੀ ਹਿੱਸੇ 'ਚ 'ਇਸਲਾਮਿਕ ਰਾਜ' ਬਣਾਏ ਜਾਣ 'ਚ ਮੁਸਲਿਮ ਲੀਗ ਨੂੰ ਮੁਸ਼ਕਿਲ ਆਉਣੀ ਸੀ।

ਆਖ਼ਰੀ ਅਧਿਆਏ 'ਚ ਸ਼ਮਸੁਲ ਇਹ ਵਿਸ਼ਲੇਸ਼ਣ ਕਰਦੇ ਹਨ ਕਿ ਦੇਸ਼ਪ੍ਰੇਮੀ ਮੁਸਲਮਾਨ ਮੁਲਕ ਦੀ ਵੰਡ ਨੂੰ ਰੋਕਣ 'ਚ ਨਾਕਾਮ ਕਿਉਂ ਰਹੇ।

ਇਸ ਕਿਤਾਬ ਦਾ ਇਕ ਵੱਡਾ ਹਾਸਲ ਦੇਸ਼ ਪ੍ਰੇਮੀ ਮੁਸਲਮਾਨਾਂ ਦੀ ਪਾਕਿਸਤਾਨ ਬਣਾਏ ਜਾਣ ਵਿਰੁੱਧ ਰਚੀ ਗਈ ਉਰਦੂ ਸ਼ਾਇਰੀ ਨੂੰ ਪਾਠਕਾਂ ਦੇ ਰੂਬਰੂ ਕਰਨਾ ਹੈ। ਇਹ ਬੀਤੇ ਦੀ ਧੂੜ ਹੇਠ ਦੱਬੇ ਹੋਏ ਇਤਿਹਾਸ ਨੂੰ ਸਾਂਭਣ ਅਤੇ ਸੱਚ ਨੂੰ ਸਾਹਮਣੇ ਲਿਆਉਣ ਦਾ ਬਹੁਤ ਹੀ ਮਹੱਤਵਪੂਰਨ ਉੱਦਮ ਹੈ। ਹਿੰਦੂਤਵੀ ਖ਼ੇਮੇ ਵੱਲੋਂ ਪੇਸ਼ ਕੀਤੇ ਜਾ ਰਹੇ ਮੁਸਲਿਮ ਵਿਰੋਧੀ ਬਿਰਤਾਂਤ ਨੂੰ ਟੱਕਰ ਦੇਣ ਲਈ ਐਸੀਆਂ ਖੋਜ ਭਰਪੂਰ ਕਿਤਾਬਾਂ ਅੱਜ ਹੋਰ ਵੀ ਜ਼ਰੂਰੀ ਹੋ ਗਈਆਂ ਹਨ ਜੋ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕਰਨ ਲਈ ਕਿਸੇ ਵੀ ਹੱਦ ਤੱਕ ਜਾ ਸਕਦੇ ਹਨ।

–ਬੂਟਾ ਸਿੰਘ ਮਹਿਮੂਦਪੁਰ

(ਹੁਣ ਇਸ ਕਿਤਾਬ ਦਾ ਪੰਜਾਬੀ ਵਿੱਚ ਅਨੁਵਾਦ ਵੀ ਉਪਲਬਧ ਹੈ: ਸੰਪਾਦਕੀ ਬੋਰਡ)



Sri Satguru Jagjit Singh Ji eLibrary NamdhariElibrary@gmail.com

